ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਅਟੱਲ ਪ੍ਰਤਾਪੀ ਜੀ

# ਦੀ

# ਕੌਤਕ ਮਾਲਾ

ਲੇਖਕ :

ਗੁਰਬਖਸ਼ ਸਿੰਘ ਰਾਮਪੁਰੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਅਟੱਲ ਪ੍ਰਤਾਪੀ ਜੀ

# ਦੀ

# ਕੌਤਕ ਮਾਲਾ

ਲੇਖਕ :

ਗੁਰਬਖਸ਼ ਸਿੰਘ ਰਾਮਪੁਰੀ

ਨਾਮਧਾਰੀ ਸੰਗਤ

ਅਤੇ

ਮਾਈ ਵੀਰ ਕੌਰ ਜੀ ਸ਼ੇਖਵ ਵਲੋਂ

ਪਿਆਰ ਸਹਿਤ ਭੇਟਾ

---

ਛਾਪਕ—ਜੀ. ਐਸ. ਪ੍ਰਿੰਟਰਜ਼ ਡਾ: ਗੁਜਰਮਲ ਰੋਡ ਲੁਧਿਆਣਾ - ਫ਼ੋਨ : 29237

# ਦੋ ਸ਼ਬਦ

ਸ੍ਰੀ ਮਾਨ ਸੰਤ ਗੁਰਬਖਸ਼ ਸਿੰਘ ਜੀ ਰਾਮਪੁਰੀ ਨਾਮਧਾਰੀ ਪੰਥ ਦੇ ਮੰਨੇ ਪ੍ਰਮੰਨੇ ਡੀਠ ਵਰਨੀ ਕਵੀ ਹਨ, ਇਨ੍ਹਾਂ ਦੀਆਂ ਕਵਿਤਾਵਾਂ ਆਮ ਤੌਰ ਤੇ ਨਾਮਧਾਰੀ ਇਤਿਹਾਸ ਨਾਲ ਹੀ ਸਬੰਧਤ ਹੋਇਆ ਕਰਦੀਆਂ ਹਨ।

ਸ੍ਰੀ ਰਾਮਪੁਰੀ ਨੇ ਆਪਣੀਆਂ ਗੁਰੂ ਭਾਵਨਾਂ ਵਾਲੀਆਂ ਇਤਿਹਾਸਿਕ ਸਾਖੀਆਂ ਦੇ ਸੰਗ੍ਰਹਿ ਨਾਮੀ ਜੋ ਕੌਤਕ ਮਾਲਾ ਪੁਸਤਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋ ਬੜੀ ਸੁੰਦਰ ਤੇ ਪ੍ਰਭਾਵਸ਼ਾਲੀ ਕਵਿਤਾ ਵਿਚ ਲਿਖਣ ਦਾ ਜੋ ਪੁਰਸਾਰਥ ਕੀਤਾ ਹੈ, ਉਹ ਬਹੁਤ ਹੀ ਪ੍ਰਸੰਸਾ ਯੋਗ ਹੈ।

ਆਸ ਹੈ ਨਾਮਧਾਰੀ ਪੰਥ ਦੇ ਸਾਰੇ ਨੌਜਵਾਨ ਇਸ ਪੁਸਤਕ ਨੂੰ ਪੜ੍ਹ ਕੇ ਤੇ ਸਰੋਤਿਆਂ ਨੂੰ ਇਸ ਦੀ ਕਥਾ ਸੁਣਾ ਕੇ ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਕੀਤੇ ਅਨਗਿਣਤ ਕੌਤਕਾਂ ਤੋਂ ਜਾਣੂ ਕਰਵਾਉਣ ਦਾ ਪੁਰਸਾਰਥ ਕਰਨਗੇ—ਆਸ ਹੈ ਕਿ ਰਾਮਪੁਰੀ ਜੀ ਅਗੋਂ ਵੀ ਇਸ ਤਰ੍ਹਾਂ ਦਾ ਪੁਰਸਾਰਥ ਕਰਦੇ ਰਹਿਣਗੇ ਅਤੇ ਨਾਮਧਾਰੀ ਪੰਥ ਨੂੰ ਇਸ ਤਰ੍ਹਾਂ ਅਮੋਲਕ ਖਜ਼ਾਨਾ ਬਖਸ਼ਦੇ ਰਹਿਣਗੇ।

ਆਪ ਜੀ ਦਾ :
**ਪੰਡਿਤ ਗੋਪਾਲ ਸਿੰਘ**
ਤਪਾ ਜ਼ਿਲਾ ਸੰਗਰੂਰ
੨੮ ਅਸੂ ੨੦੪੧

# ਦੋ ਸ਼ਬਦ

ਸੰਤ ਗੁਰਬਖਸ਼ ਸਿੰਘ ਰਾਮਪੁਰੀ ਜੀ ਨੂੰ ਮੈਂ ਕਰੀਬ ਅਜ ਤੋਂ ਕਾਫੀ ਸਮਾਂ ਪਹਿਲਾਂ ਤੋਂ ਚੰਗਾ ਡੂੰਘਾ ਜਾਣਿਆ ਅਤੇ ਪਛਾਣਿਆ ਏ। ਜਿਨ੍ਹਾਂ ਦਾ ਪਤਲਾ ਜਿਹਾ ਜੁਸਾ ਬੁਲਾਂ ਤੇ ਮੁਸਕਰਾਹਟ, ਨੇਤਰਾਂ ਵਿਚ ਮਸਤੀ ਧਿਆਨ ਸਦਾ ਹੀ ਆਪਣੇ ਪੇ ਦੇ ਚਰਨਾਂ ਵਿਚ ਲਾ ਕੇ ਸਦਾ ਗਵਾਚੇ ਰਹਿਣਾ ਇਨ੍ਹਾਂ ਨੂੰ ਵਿਰਸੇ ਵਿਚ ਹੀ ਮਿਲਿਆ ਹੋਇਆ ਏ। ਇਨ੍ਹਾਂ ਨੇ ਜੋ ਕਲਮੀ ਸੇਵਾ ਨਾਮਧਾਰੀ ਪੰਥ ਦੀ ਕੀ ਬਲਕੇ ਸਮੁਚੇ ਸਿੱਖ ਜਗਤ ਦੀ ਕਿਸੇ ਇਕਾਂਤ ਬੈਠ ਕੇ ਕਿਸੇ ਮਹਿਲ ਵਿਚ ਬੈਠਕੇ ਯਾ ਕਿਸੇ ਪਹਾੜੀ ਤੇ ਬੈਠਕੇ ਨਹੀਂ ਸਗੋਂ ਏਸੇ ਬੀਬੇ ਰਾਣੇ ਨੂੰ ਤਾਂ ਹਲ ਵਾਹੁੰਦਿਆਂ ਸੁਹਾਗਾ ਫੇਰਦਿਆਂ ਵਟਾ ਪੌਦਿਆਂ ਪਾਣੀ ਲਾ ਕੇ ਆਏ ਇਨ੍ਹਾਂ ਦੇ ਦਿਲ ਵਿਚੋਂ ਕਵਿਤਾ ਰੂਪੀ ਝਰਨਾਂ ਆਪ ਮੁਹਾਰੇ ਵਹਿ ਤੁਰਦਾ ਏ ਤੇ ਇਉਂ ਲਗਦਾ ਏ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕੋ ਨਜ਼ਰ ਦਾ ਹੀ ਸਦਕਾ ਮੈਨੂੰ ਤੇ ਭਾਸਦਾ ਏ ਕੇ ਜਿਦਾਂ ਕਾਦਰ ਨੇ ਸਮੁੰਦਰ ਨੂੰ ਸਿਪ ਅਤੇ ਸਿਪ ਨੂੰ ਮੋਤੀ ਤੇ ਮੋਤੀ ਨੂੰ ਚਮਕ ਦਮਕ ਦੇ ਕੇ ਮਾਣ ਬਖਸ਼ਿਆ ,ਏ ਜਿਥੇ ਇਨ੍ਹਾਂ ਪੰਜਾਬੀ ਸਹਿਤ ਨੂੰ ਲਿਖਕੇ ਬੋਲ ਕੇ ਠੇਠ ਪੰਜਾਬੀ ਕਵੀ ਹੋਣ ਦੇ ਨਾਤੇ ਕਾਫੀ ਮਾਨ ਪ੍ਰਾਪਤ ਕੀਤਾ ਏ ਉਥੇ ਕੌਤਕ ਮਾਲਾ ਨਾਮੀ ਪੁਸਤਕ ਨੂੰ ਬ੍ਰਿਜ ਭਾਸ਼ਾ ਵਿਚ ਪ੍ਰਕਾਸ਼ਤ ਕਰਕੇ ਪੁਰਾਣੇ ਤੋਂ ਪੁਰਾਣੇ ਲਿਖਾਰੀ ਅਤੇ ਵਿਦਵਾਨਾਂ ਦੀ ਕਤਾਰ ਵਿਚ ਖੜਾ ਕਰ ਦਿਤਾ ਏ ਬਾਕੀ ਰਾਮਪੁਰੀ ਵਰਗੇ ਸੁਲਝੇ ਅਤੇ ਸੁਚਜੇ ਕਵੀ ਲਈ ਮੈਂ ਆਸ ਕਰਦਾ ਹਾਂ ਕਿ ਨਾਮਧਾਰੀ ਪੰਥ ਦੇ ਪ੍ਰਚਾਰਕ ਬੁਲਾਰੇ ਕੌਤਕ ਮਾਲਾ ਪੁਸਤਕ ਨੂੰ ਪੜਕੇ ਆਪਣੇ ਗਿਆਨ ਵਿਚ ਕਾਫੀ ਵਾਧਾ ਕਰ ਸਕਣਗੇ।

ਜਥੇਦਾਰ ਅਮਰ ਸਿੰਘ ਜੀ ਨਿਕੌੜਾ

## ਇਕ ਨਿਕਾ ਜਿਹਾ ਧੰਨਵਾਦ

ਮੇਰੀ ਸੁਹਿਰਦ ਬੱਚੀ ਸਰਬਜੀਤ ਕੌਰ ਦਾ ਜੋ ਕਿ ਸ. ਹਰਚਰਨ ਸਿੰਘ ਚੰਨ ਦੇ ਸਪੁੱਤਰ ਗੁਰਸੇਵਕ ਸਿੰਘ ਸਕੇਤ ਮੰਡੀ ਦੇ ਘਰ ਏ, ਉਸ ਨੇ ਖੁਸ਼ਖਤ ਲਿਖਣ 'ਚ ਰਾਤ ਜਾਗ ਕੇ ਸਚੀ ਮਦਦ ਕੀਤੀ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਕਥੀਓ ਬਾਚ

ਪਰਵਦਗਾਰ ਸੁਹਿਰਦੇ ਸੰਸਾਰ ਸ੍ਰੀ ੧੦੮ ਸ੍ਰੀ ਸਤਿਗਰੂ ਜਗਜੀਤ ਸਿੰਘ ਜੀ ਦੀ ਅਤਿਅੰਤ ਕ੍ਰਿਪਾ ਸਦਕਾ ਅਕਾਲ ਪੁਰਖ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਬੇਅੰਤ ਕਥਾਵਾਂ ਵਿਚੋਂ ਕੇਵਲ ੧੦੮ ਸਾਖੀਆਂ ਭਾਵ ਕੌਤਕ ਮਾਲਾ ਦੇ ਮਣਕੇ ਮਨੋਂ-ਭਾਵਾਂ ਨਾਲ ਗੁੰਦਾਇਕ ਉਹਨਾਂ ਦੇ ਪ੍ਰੀਤਵਾਨਾਂ ਦੀ ਭੇਟਾ ਕਰਕੇ ਕ੍ਰਿਤੱਗਅਤਾ ਦੀ ਸ਼ੁਭ ਆਸ ਕਰਦਾ ਹਾਂ ।

ਆਪ ਜੀ ਦਾ ਨਾਚੀਜ਼ :

**ਗੁਰਬਖਸ਼ ਸਿੰਘ ਰਾਮਪੁਰੀ**
ਜੀਵਨ ਨਗਰ, ਸ੍ਰੀ ਰਾਮਪੁਰ,
ਸਿਰਸਾ (ਹਰਿਆਣਾ) ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# "ਵਡ ਪ੍ਰਤਾਪੀ ਜੀ ਦੀ ਕੌਤਕ ਮਾਲਾ"

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੰਦਨਾ

ਸਵੈਯਾ : ਕਰ ਮੇਂ ਸਰ ਕੇ ਸਮ ਗਜ ਸਜ ਹੈ,
ਤਊਸ ਸਜੇ ਸਾਰੰਗ ਕੀ ਨਿਆਈ ॥
ਗੰਗ ਨੀਰ ਜਿਓਂ ਖਾਦਰ ਚੀਰ ਸਜੈਂ ਉਡਗਨ ਸਮ ਮਾਲਾ ਉਨ ਕੀ ਪਾਈ ।
ਚਤਰਾਨਨ ਕਵੀ ਉਪਮਾ ਕਰ ਨਾ ਸਕੈ, ਜੈਸੀ ਛੱਬੀ ਲਾਲ ਭੁਪਿੰਦਰ ਛਾਈ,
ਪਦ ਪੰਕਜ ਜਗਲ ਜਹਾਨ ਨਿਵੈ, ਕਵੀ ਰਾਮ ਪੁਰੀ ਮਮ ਹੋਹੋ ਸਹਾਈ ।

ਸਵੈਯਾ : ਜਗਜੀਤ ਕੇ ਪ੍ਰੀਤ ਹੀਏ ਕੀ ਹੋ ਐਸੇ, ਰਾਮ ਕੋ ਜੈਸੇ ਲਛਮਨ ਭਰਾਤਾ ॥
ਸੰਸਾਰ ਕੋ ਪਿਆਰ ਦਿਖਾਰਨ ਕੋ, ਅਵਤਾਰ ਲੀਓ ਭੁਪਿੰਦਰ ਮਾਤਾ ॥
ਦੇਖ ਕੇ ਬੀਰ ਕੋ ਬੀਰ ਡਰੈ, ਜੈਸੇ ਰਵੀ ਦੇਖ ਅੰਧਾਰ ਹੈ ਜਾਤਾ ॥
ਤਵ ਚਰਨਨ ਪੈ ਕਵੀ ਰਾਮ ਪੁਰੀ, ਕਵਿਤਾ ਗੁਰ ਕਹੈ ਕਰ ਹੈ ਡੌਂਡਤਾ ।

ਦੋਹਰਾ : ਸੰਤ ਧਿਆਨ ਸਿੰਘ ਜਿੰਮ ਲਿਖਾ ਰਾਮ ਹਰੀ ਕੋ ਜੱਸ ।
ਤੇਸ ਲਿਖਾਓ ਮੋਹੇ ਪੈ ਜਗਜੀਤ ਜੀ ਹਿਰਦੈ ਵੱਸ ।

ਚੌਪਈ : ਗਮਨਿਓ ਜਬ ਸਤਿਗੁਰ ਪ੍ਰਦੇਸ, ਬੁਧ ਭਾਈ ਤਾਈਂ ਕੀਓ ਆਦੇਸ ।
ਰਾਖ ਇਓ ਤੁਮ ਅਬ ਪੰਥ ਸੰਬਾਰੀ, ਬਿਪਤੁ ਸਮੇਂ ਕਰੋਂ ਰਛ ਤੁਮਾਰੀ ।
ਬਿਲੇ ਤਬ ਦੁਖ ਦਿਉ ਮਹਾਨ, ਲਾਗਿਉ ਗਊ ਗਰੀਬ ਦੁਖਾਨ ।
ਭੈਣੀ ਮੇਂ ਆ ਚੌਕੀ ਪਾਈ, ਜਗ ਹਵਨ ਕਰਨੋਂ ਕਠਨਾਈ ।
ਅਖੰਡ ਪਾਠ ਲੁਕ ਸਿੰਘਨ ਧਰਿਓ, ਅਚਨਚੇਤ ਆ ਛਾਪਾ ਪਰਿਓ ।
ਇਹਾਂ ਕੀ ਤੁਕ ਵਹਾਂ ਪਠਾਈਂ ਔਰ ਜਗਾ ਪ੍ਰਕਾਸ਼ ਕਰਾਈ ।
ਬਹੁਤ ਦੁਖੀ ਹੋਏ ਸਿੰਘ ਥੇ ਸਾਰੇ, ਸਕ ਹੈਂ ਲਗਾਏ ਨਹੀਂ ਆਸਾਂ ਵਾਰੇ ।
ਦਰਸ਼ਨ ਕਰਨ ਜੋ ਭੈਣੀ ਆਵੇ, ਲੈ ਤਲਾਸ਼ੀ ਤਿਨੈ ਪਠਾਵੈ ।

ਪਾਂਚ ਸਿੰਘ ਜਾਏਂ ਗੁਰ ਪਾਸ, ਬਾਹਰ ਬੈਠੇਂ ਰਹੇਂ ਉਦਾਸ।
ਦੌਰਾ ਕਰਨਾ ਕਰਿਉ ਬੰਦ, ਦੁਖ ਦੇ ਰਹਿਉ ਗੋਰਾ ਮੰਤੀ ਮੰਦ।
ਬਾਦਲ ਮੇਂ ਜੈਸੇ ਹੋਵੈ ਚਾਂਦ, ਘੇਰ ਰਾਖਿਓ ਤੈਸੇ ਗੁਰ ਆਂਦ।
ਸਿੰਘਨ ਰਲ ਤਬ ਗਿਰਾ ਉਚਾਰੀ, ਕਠਿਨਾਈ ਨ ਜਾਇ ਸਹਾਰੀ।
ਸੁਣੋ ਅਰਜ ਪ੍ਰਭ ਦੀਨ ਦਿਆਲ, ਗੋਰੇਂ ਹਮਕੋ ਕੀਓ ਨਿਡਾਲ।
ਗੁਰੂ ਹਰੀ ਸਿੰਘ ਧੀਰਜ ਦੀਏ, ਭ੍ਰਮ ਨਾ ਕਰੋ ਬਸੋ ਮੇਰੇ ਹੀਏ।
ਚੀਨੀ ਵਾਲੇ ਹਮ ਰਖਵਾਰੀ, ਹੋਵੈ ਮਸਤਾਨੇ ਗਿਰਾ ਉਚਾਰੀ।
ਕਠਨ ਸਮੇਂ ਪ੍ਰਭ ਭਏ ਸਹਾਈ, ਜੀਵਨ ਮਾਂ ਦੀ ਆਸ ਪੁਜਾਈ।
ਚੇਤ ਵਸੀ ਆਈ ਸੁਭਤੀਜ, ਪੂਰਨ ਹੋਈ ਸਭ ਕੀ ਰੀਜ।
ਮੱਠੀ ਮੱਠੀ ਪੜਤ ਫੁਹਾਰ, ਗੁਰੂ ਪ੍ਰਤਾਪ ਲਿਓ ਅਵਤਾਰ।
ਖੁਸ਼ੀ ਭਰਾ ਜਾਮ ਸੁਭ ਆਇਆ, ਗਾਵ-2 ਗਿਆ ਪੂਰਬ ਮਨਾਇਆ।
ਸੌ ਮਣ ਗੁੜ ਵੰਡਿਆ ਮਾਈ ਭਾਈ, ਜੀਵਨ ਮਾਂ ਨੇ ਖੁਸ਼ੀ ਮਨਾਈ।
ਤੱਤ ਛੀਨ ਹੁਕਮ ਗੋਰੇ ਕਾ ਆਇਓ, ਜਾ ਸਕ ਹੈਂ ਗੁਰੂ ਜੀ ਜਾਹ ਚਹਿਓ।
ਖੁਲੇ ਦਰਸ਼ਨ ਕਰ ਹੈ ਸੰਗਤ, ਲਾਗੀ ਲਾਗਣ ਬਹੁਤ ਹੀ ਧੰਗਤ।
ਸਭ ਕੇ ਮਨ ਮੇਂ ਚਾਵ ਘਨੇਰਾ, ਮਿਟਊ ਅੰਧੇਰਾ ਭਇਉ ਸਵੇਰਾ।
ਕੰਸ ਕੈਦ ਜਿਉ ਦੇਵਕੀ ਨੰਦਨ, ਲਿਉ ਅਵਤਾਰ ਕਟੇ ਸਭ ਫੰਦਨ।
ਐਸੇ ਹੀ ਸਤਿਗੁਰੂ ਪ੍ਰਤਾਪ ਮੁਕਤ ਕਰਿਉ ਮਾਈ ਬਾਪ।
ਦਰਸ਼ਨ ਹਿਤ ਸੰਗਤ ਚਲ ਆਵੇ, ਮਨ ਬਾਂਛਤ ਗੁਰੂ ਤੇ ਫਲ ਪਾਵੇ।
ਕਾਰੀਗਰ ਇਕ ਆਇ ਪੁਕਾਰਾ, ਨਹ ਚਾਲੇ ਪ੍ਰਭ ਹਮਰਾ ਚਾਰਾ।
ਰਾਮਸਰ ਸੀ ਕੂਪ ਉਸਾਰੀ, ਵੋ ਡਿੰਗੀ ਭਈ ਹੈ ਅਬ ਸਾਰੀ।
ਦੀਵੇ ਭਾਂਤ ਖੂਹੀ ਹੈ ਹੋਈ, ਨਹ ਟੋਬਾ ਮਹਾਂ ਬੜ ਹੈ ਕੋਈ।
ਤਬ ਗੁਰੂ ਹਰੀ ਸਿੰਘ ਅਲਾਏ, ਵਡ ਪ੍ਰਤਾਪੀ ਕੋ ਬਨ ਆਏ।
ਉਹਾਂ ਜਾਏ ਪ੍ਰਭ ਨੀਚੇ ਪੇਖਾ, ਰੇ ਭਾਈ ਹੈ ਤੋਹੇ ਭੁਲੇਖਾ।
ਰੇ ਭਾਈ ਇਹ ਸੀਦੀ ਗੋਲ, ਵਡੇ ਪ੍ਰਤਾਪ ਕਾਹਿਓ ਅਬੋਲ।
ਅਬ ਤੱਕ ਤਕਤ ਖੂਹੀ ਨਰ ਨਾਰੀ, ਵਰਨੀ ਕੇ ਹੈ ਬਾਹਰਵਾਰੀ।
ਥੋੜਾ ਸਮਾਂ ਜਬ ਐਸੇ ਬੀਤਾ, ਗੁਰੂ ਹਰੀ ਚਾਹੇ ਉਹਲਾ ਕੀਤਾ।
ਵਡ ਪ੍ਰਤਾਪ ਸਦਿਆ ਕੋਲ, ਕਰ ਅਰਦਾਸ ਮੁਖੋਂ ਕਿਹਾ ਬੋਲ।
ਦੁਖੀ ਨਾ ਹੋਵੇ ਕੋਈ ਨਰ ਨਾਰੀ, ਰਾਖਿਉ ਸਦ ਹੀ ਪੰਥ ਸੰਭਾਰੀ।
ਬੈਕੁੰਠ ਪੁਰੀ ਕੋ ਕਿਉਂ ਪਿਆਨਾ, ਸਗਲ ਜਗਤ ਤਬ ਭਇਉ ਹੈਰਾਨਾ।
ਸ਼ੋਕ ਆਤਰ ਭਈ ਸੰਗਤ ਸਾਰੀ, ਕੈਸੇ ਚਾਲੇਗੀ ਅਬ ਕਾਰੀ।
ਜੀਵਨ ਮਾਂ ਤੇ ਮਾਤਾ ਬੋਲੇ, ਭੈ ਬੇਧੀਰ ਬਹੁਤ ਹੀ ਡੋਲੇ।

ਐਸੇ ਸਮੇਂ ਸ੍ਰੀ ਗੁਰ ਪ੍ਰਤਾਪ, ਸ਼ੋਕ ਰਹਿਤ ਕੀਨੋ ਸਭ ਆਪ।
ਲਾਗਿਉਂ ਕਹਨ ਤੁਰਤ ਹੀ ਦੋਰੇ, ਗਾਂਵ ਗਾਂਵ ਸਭ ਠੋਰੇ ਠੋਰੇ।
ਧਰਮ ਧੁਜਾ ਸਭ ਜਗ ਫਹਿਰਾਈ, ਦੰਗ ਰਹੀ ਸਭ ਤਕਤ ਲੁਕਾਈ।
ਕਰ ਹੈ ਵਰਗਸ਼ ਘੋੜ ਸਵਾਰੀ, ਗੁਰੂ ਸੂਰਮਾ ਬਹੁ ਬਲਕਾਰੀ:
ਸਭ ਦੇ ਮਨ ਨੂੰ ਐਸੋ ਭਾਇਆ, ਮਾਨੋ ਪ੍ਰੰਸੀ ਪ੍ਰਦੇਸੋਂ ਆਇਆ।
ਅਗਮ ਅਗਾਦ ਕਥਾ ਪ੍ਰਭ ਤੇਰੀ, ਬਰਨੋਂ ਕੈਸੇ ਤੁਛ ਬੁਧ ਮੇਰੀ।
ਗੁਰ ਜਗਜੀਤ ਕੋ ਲਿਉ ਸਹਾਰਾ, ਪ੍ਰਭ ਮੈਂ ਕੋ ਕਰ ਲਿਖਣੇ ਵਾਰਾ।
ਰਾਮਪੁਰੀ ਕਹੇ ਰਾਮ ਦੀ ਲੀਲਾ, ਸਤਿਗੁਰ ਮੇਰਾ ਛੈਲ ਛਬੀਲਾ।

ਪ੍ਰਥਮ ਸਾਖੀ ਸੰਪੂਰਨੰ ।

ਦੋਹਰਾ : ਸਤਿਗੁਰ ਜੀ ਕਾ ਦਰਸ ਕਰ, ਸੁਖੀ ਭੈ ਸਭ ਲੋਗ।
ਰੰਗ ਸੋਗ ਸਭ ਮਿਟ ਗਏ ਮਨ ਬਾਛਤ ਸੁਖ ਭੋਗ।
ਚੋਪਈ : ਮਾਤਾ ਲਾਗੀ ਕਰਨ ਸਲਾਹੇ, ਵਡ ਪ੍ਰਤਾਪੀ ਜਾਏਂ ਵਿਆਹੇ।
ਗੁਰੂਸਰ ਵਿਆਹੇ ਉਪਇੰਦਰ, ਜਗਤ ਮਾਤ ਹੋਈ ਭੁਪਿੰਦਰ।
ਅਨਿਕ ਪ੍ਰਕਾਰ ਬਾਜੇ ਤਬ ਬਜੇ, ਮਾਨੋ ਜਿਮ ਘਨੀਅਰ ਘਣ ਗਾਜੇ।
ਦੀਪ ਮਾਲ ਭੈਣੀ ਮੇ ਹੋਈ, ਸਤਿਗੁਰ ਜੇਡ ਨਾ ਦਾਤਾ ਕੋਈ।
ਕਰ ਹੈਂ ਸਤਿਗੁਰ ਕਾਰ ਸਵਾਰੀ, ਮੇਲੇ ਹੋਵਣ ਵਾਰੋ ਵਾਰੀ।
ਜਥੇਦਾਰ ਸੂਬੇ ਸਭ ਥਾਪੇ, ਸਤਿਗੁਰ ਕੰਮ ਚਲਾਵਨ ਆਪੇ।
ਆਲਾ ਸਿੰਘ ਵਰਿਆਮ ਸਿੰਘ ਸੂਬਾ, ਇਨ ਕਾ ਜਥਾ ਬਹੁਤ ਅਜੂਬਾ।
ਬਾਬਾ ਫਰੀਦ ਜੀ ਬ੍ਰਹਮ ਗਿਆਨੀ, ਉਸੀ ਜਥੇ ਕੀ ਥੀ ਨਿਸ਼ਾਨੀ।
ਹਰਬੰਸ ਸਿੰਘ ਤੇ ਠਾਕਰ ਦੋਵੇਂ, ਅਬਤਕ ਉਨ ਕੀ ਯਾਦ ਮੇ ਰੋਵੈ।
ਭੂਰੀ ਵਾਲੇ ਸੰਤ ਪਿਆਰੇ, ਰਚੇ ਸਤਿਗੁਰਾਂ ਸਭ ਤੋਂ ਨਿਆਰੇ।
ਮੰਗਲ ਸਿੰਘ ਫਰਿਸ਼ਤਾਂ ਜਗ ਜਾਣੇ, ਫਤੇ ਸਿੰਘ ਜਹੇ ਰਚੇ ਸਿਆਣੇ।
ਬੰਦਾ ਬਹਾਦਰ ਬੰਤਾ ਸਿੰਘ, ਕਦਦਾ ਜੋਧਾ ਜੋ ਸੀ ਵਿੰਗ।
ਫੌਜਾ ਸਿੰਘ ਵੰਡਾਲੀਆ ਡਿੱਠਾ, ਸੇਵਾ ਸਿੰਘ ਬੋਲੇ ਅਤਿ ਮਿੱਠਾ।
ਤੇਜਾ ਸਿੰਘ ਢਢੇ ਸਮਸੇ ਵਾਲਾ, ਪਤੰਗ ਸੂਰਮਾ ਕਰੇ ਕਮਾਲਾ।
ਦਰਸ਼ਨ ਸਿੰਘ ਖਜਾਨ ਸਿੰਘ ਰਾਗੀ, ਵਡ ਪ੍ਰਤਾਪੀ ਦੇ ਅਨੁਰਾਗੀ।
ਘੁੰਗਰੂ ਬਾਂਦ ਜਦ ਨਗ਼ਮਾ ਛੇੜੇ, ਖਜਾਨ ਸਿੰਘ ਬਹੇ ਪ੍ਰਭ ਦੇ ਨੇੜੇ।
ਆਪ ਵੀ ਜਦ ਇਹ ਰਾਗ ਸੁਨਾਉਂਦੇ, ਵਡ ਪ੍ਰਤਾਪੀ ਜੀ ਦਰਸਾਉਂਦੇ।
ਧੰਨ, ਧੰਨ ਜਨਨੀ ਜਿਨ ਜਾਏ, ਧੰਨ ਪ੍ਰਤਾਪ ਜਿਸ ਰਾਗ ਸਿਖਾਏ।

ਇੰਦਰ ਸਿੰਘ ਜੀ ਚਕਰ ਵਰਤੀ, ਮਾਨੋ ਆਇਆ ਦੇਵਤਾ ਧਰਤੀ ।
ਪੰਡਤ ਸਿੰਘ ਗੋਪਾਲ ਸਜਾਇਆ, ਇੰਦਰਪੁਰੀ ਤੋਂ ਰੂਪ ਮੰਗਾਇਆ ।
ਬ੍ਰਹਮਾ ਕੌਲ ਪੜ੍ਹਾਇਆ ਇਹਨੂੰ, ਦੀਉ ਵਰ ਨਾ ਜੀਤੇ ਤੈਨੂੰ ।
ਰਗ ਰਗ ਵਿਚ ਪਿਆਰ ਰਚਾਇਆ, ਸਟੇਜ ਕੋ ਮਾਲਕ ਪ੍ਰਭੂ ਬਣਾਇਆ ।
ਤਰਨ ਸਿੰਘ ਵਹਮੀ ਕਵੀ ਲਿਖਾਰੀ, ਗਰੰਥ ਲਿਖੇ ਬਹੁ ਪਰ-ਉਪਕਾਰੀ ।
ਸੰਤ ਕਰਮ ਸਿੰਘ ਜੀ ਧੰਨ ਧੰਨ, ਉਨ ਪਰ ਸਭ ਕਾ ਮਾਨਿਉ ਮੰਨ ।
ਜਦ ਤਕ ਸਸੀ ਸੂਰ ਉਤਾਰੇ, ਰੌਸ਼ਨ ਰਹਿਸਨ ਨਾਮ ਬਾਸਾਰੇ ।
ਰਾਮਪੁਰੀ ਬੇੜੀ ਮਤਵਾਰਾ, ਸਤਿਗੁਰ ਦਾ ਨਹਿੰ ਪਾਰਾਵਾਰਾ ।
ਛੂਟੇ ਨਾਮ ਲਿਖਣੋਂ ਰਹਿ ਗਏ, ਖਿਮਾ ਕਰਨਾ ਸਭ ਉਸੀ ਦਾ ਹੈ ।

ਦੂਤੀਆ ਸਾਖੀ ਸੰਪੂਰਨੰ ।

ਸਲੋਕ : ਉਸਤਤ ਕਰੇ ਅਨੇਕ ਜਨ ਅੰਤ ਨਾ ਪਾਰਾਵਾਰ ।
ਨਾਨਕ ਰਚਨਾ ਪ੍ਰਭੁ ਰਚੀ ਬਹੋ ਬਿਦ ਅਨਿਕ ਪ੍ਰਕਾਰ ।

ਸ੍ਵੈਯਾ : ਜਗਜੀਵਨ ਜੀਵਨ ਦੇਵਨ ਕੋ, ਜਗਜੀਵਨ ਕੇ ਗ੍ਰਿਹਿ ਭੀਤਰ ਆਏ ।
ਹਰ ਕੈ ਘਰ ਮੇਂ ਹਰ ਕੈ ਵਰ ਮੇਂ, ਹਰ ਕੇ ਕਰਮੋ ਜਪਨੀ ਲੇ ਧਾਏ ।
ਪਾਪ ਕੀ ਰਾਤ ਪ੍ਰਭਾਤ ਕਰੀ, ਹਰੀ ਨਾਮ ਕੇ ਕੌਟਕ ਸੂਰ ਚੜ੍ਹਾਏ ।
ਕਰਨਾ ਧਤ ਵਡ ਧ੍ਰਤਾਧ ਜੀਓ, ਕਵੀ ਬੰਦਤ ਹੈ ਮਮ ਹੋ ਸਹਾਏ ।

ਦੋਹਰਾ : ਅਚਰਜ ਗਾਥਾ ਪ੍ਰਭੂ ਕੀ, ਸੁਨੋ ਸਭੀ ਚਿਤ ਲਾਏ ।
ਅਤਿ ਪ੍ਰਿਆ ਸਭ ਨਰਨਕੇ, ਜਹੇ ਕਹੋਂ ਹੋ ਸਹਾਇ ।

ਚੋਪਈ : ਚੀਨੀ ਵਾਲੇ ਦੀ ਮਰਿਯਾਦਾ, ਇਸ ਮੇ ਔਰ ਕਰਿਉ ਕਿਛੁ ਵਾਧਾ ।
ਅਨਪੜ੍ਹ ਸਿੰਘ ਦੇ ਕਰੇਂ ਨਾ ਫੇਰੇ, ਜਬ ਲੋ ਆਪ ਨਹਿੰ ਨੈਨੀ ਹੇਰੇ ।
ਸਿੰਘ ਉਘਰਾਹੀਏ ਜੋ ਥੇ ਸਾਰੇ, ਤਿੰਨ ਕੋ ਅਸ ਪ੍ਰਭ ਬਚਨ ਉਚਾਰੇ ।
ਤਿਸ ਦੀ ਉਗਰਾਹੀ ਨਹਿ ਲੈਨੀ, ਜਿਸ ਦੀ ਹੋਵੇ ਨ ਪੂਰੀ ਰਹਿਨੀ ।
ਰਹਿਤ ਮਰਿਯਾਦਾ ਨਾਮ ਨਾ ਬਾਣੀ, ਤਿਸ ਗ੍ਰਿਹਿ ਕਾ ਨਹਿੰ ਅਚੋ ਥਾਣੀ ।
ਜਗ ਹਵਨ ਕਰੇਂ ਬਹੁਭਾਰੀ, ਫਸਲ ਲਗੇ ਬਰਸਤ ਬਹੋ ਬਾਰੀ ।
ਚਾਰ ਲੱਖ ਥੇ ਪਾਠ ਕਰਾਏ, ਚੀਨੀ ਵਾਲੇ ਦਰਸ਼ਨ ਚਾਹੇਂ ।
ਉਨ ਕਾ ਸਭ ਸੇ ਊਂਚਾ ਕਦ, ਸੁੰਦਰਤਾ ਕੀ ਟੂਟੀ ਹਦ ।
ਗਤਕਾ ਅਤੇ ਘੋਲ ਕਬੱਡੀ, ਕਿਸੇ ਬਾਤ ਕੀ ਕਮੀ ਨਹਿ ਛਡੀ ।

ਗਊ ਗਰੀਬ ਕੋ ਰਾਖਾ ਆਇਆ, ਜਿਸ ਦੇ ਖੂੰਡੇ ਦਾ ਬਹੁ ਸਾਇਆ।
ਬਿਰਲਾ ਸੇਠ ਦਰਸ ਹਿਤ ਆਇਆ, ਬਹੁਤ ਦਰਬ ਤਿਨ ਦੇਵਨ ਚਾਹਿਆ।
ਲੀਜੋ ਸਤਿਗੁਰ ਦਰਬ ਬਹੁ ਭਾਰੀ, ਕਰ ਦਿਉ ਭੈਣੀ ਪਕੀ ਸਾਰੀ।
ਸਤਿਗੁਰੂ ਜੀ ਅਸ ਬਚਨ ਉਚਾਰਾ, ਸੇਰਾ ਸੇਠ ਤੋਹੇ ਸੇ ਭਾਰਾ।
ਇਹ ਸਭ ਹੋਵਨ ਆਪੇ ਪਕੇ, ਸੇਠ ਜੀ ਹੋਵੇਂਗੇ ਹਕੇ ਬਕੇ।
ਰਾਮਸਰ ਲਾਗੇ ਰੋਜ਼ ਦੀਵਾਨ, ਸੰਗਤ ਦਰਸ ਕਰਤ ਚਲ ਆਨ।
ਤਾਰਕਾ ਮੰਡਲ ਸੰਗਤ ਭਾਸੇ, ਸਸੀ ਸਮ ਸਤਿਗੁਰ ਜੀ ਪ੍ਰਕਾਸ਼ੇ।
ਸੇਖਮ ਨਗਰ ਕੀ ਸੰਗਤ ਆਈ, ਮੇਲਾ ਕਰੋ ਕਹੇਂ ਪ੍ਰਭ ਤਾਂਈਂ।
ਚਾਲੀ ਦਿਨ ਕਰਿ ਹੈਂ ਨਿਤਨੇਮ, ਆਗੇ ਹੁਕਮ ਕਰੋ ਤੁਮ ਜੈਮ।
ਕਹਿਉਂ ਪ੍ਰਭੂ ਥੋੜਾ ਮੁਸਕਾ ਕੇ, ਮੇਲਾ ਕਰੋ ਸਭੀ ਨਰ ਜਾ ਕੇ।
ਖੜਗ ਸਿੰਘ ਬਚ ਸੁਣ ਹਰ ਖਾਨਾ, ਕੇਸਰ ਸਿੰਘ ਭਯੋਂ ਮਸਤਾਨਾ।
ਗਾਂਵ ਪਹੁੰਚ ਕਰਿਉ ਇੰਤਜ਼ਾਮ, ਹਕਾਰੇ ਜਥੇਦਾਰ ਤਮਾਮ।
ਹੋਲੇ ਸਮ ਮੇਲਾ ਬਹੁ ਹੋਇਉ, ਸਤਿਗੁਰ ਜੀ ਸਭ ਕੋ ਮਨ ਮੋਹਿਉ।
ਸਤਿਗੁਰ ਐਸਾ ਕੌਤਕ ਕਰਿਉ, ਪਿਖ ਕਰ ਕੇ ਸਭ ਕਾ ਮਨ ਡਰਿਉ।
ਸਿੰਘਨ ਕੀ ਸਤਿਗੁਰ ਪ੍ਰਤੀਤ, ਖੇਪਤ ਰਹਿ ਹੈਂ ਨੀਤਾ ਨੀਤ।
ਸਰਦਾਰਾ ਸਿੰਘ ਥਾ ਸਿੰਘ ਸੁਨਾਰਾ, ਭੁਲੇਖਾ ਪਾਵਨ ਲਾਗਿਉ ਭਾਰ।
ਖੁਲ੍ਹਾ ਸਿੰਘ ਲਿਆਉ ਸਾਥ, ਸਿਧੀ ਦਸਤਾਰ ਬਾਂਦ ਕੇ ਮਾਥ।
ਕੂਕਿਆਂ ਗ੍ਰਿਹਿ ਵਿਆਹਨ ਲਾਗਾ, ਚ ਹਤ ਥੇ ਸਤਿਗੁਰ ਕੋ ਠਾਗਾ।
ਸਰਦਾਰਾ ਸਿੰਘ ਉਸੀ ਕੇ ਫੇਰੇ, ਹੋਵਨ ਲਾਗੇ ਵੇਦੀ ਘੇਰੇ।
ਚਾਰ ਲਾਂਵ ਪੂਰੀ ਹੁਵੈ ਗਈ, ਅਨੰਦ ਬਾਣੀ ਪੜ੍ਹਨੀ ਥੀ ਰਹੀ।
ਸਰਦਾਰਾ ਸਿੰਘ ਰਿਦੇ ਮੋ ਕਹਿਉ, ਸਤਿਗੁਰ ਹਮਕਾ ਭੇਦ ਨਾ ਲਹਿਉ।
ਲਖਕਰ ਬੋਲੇ ਅੰਤਰ ਜਾਮੀ, ਸਰਦਾਰਾ ਸਿੰਘ ਤੁਰਨ ਹੋ ਗਾਮੀ।
ਸੰਗਤ ਤੇਂ ਕਰ ਦੇਵੋਂ ਬਾਹਰ, ਗਰਜਿਉ ਸਤਿਗੁਰ ਜਿਉ ਬਣ ਨਾਹਰ।
ਗੰਢ ਚਿਤਰਾਵੇ ਦੀ ਜੋ ਖੋਲ੍ਹ ਉਦਝਿਉ ਅਨੰਦ ਕਿਹਾ ਮੁਖੋਂ ਬੋਲ।
ਅਚਰਜ ਹੋਈ ਸੰਗਤ ਸਾਰੀ, ਬਖਸ਼ੋ ਬਖਸ਼ੋ ਗਿਰਾ ਉਚਾਰੀ।
ਖੁਲੇ ਸਿੰਘ ਜੋ ਪੇਖਨ ਆਏ, ਅਚਰਜ ਹੋਏ ਬਹੁ ਬਿਸਮਾਏ।
ਹੁਵੈ ਕੇ ਕਾਰ ਕੇ ਆਗੇ ਸਾਰੇ, ਰੋਵਨ ਲਾਗੇ ਬਹੁ ਨਰ ਨਾਰੇ।
ਸਤਿਗੁਰ ਜੀ ਨਹਿੰ ਕਾਰ ਖਲਾਹੀ, ਬੋਲੇ ਮੋ ਕੋ ਰਹਿਤ ਪਿਆਰੀ।
ਖੁਲਾ ਸਿੰਘ ਗਇਉਂ ਘਰ ਆਪਨੇ, ਸਰਦਾਰਾ ਸਿੰਘ ਕੇ ਮਿਲਨੇ ਸੁਪਨੇ।
ਜੇਹ ਕਰ ਜਾਏ ਸਤਿਗੁਰੂ ਦੌਰੇ, ਸਰਦਾਰਾ ਸਿੰਘ ਪਹੁੰਚੇ ਤਿਸ ਠੌਰੇ।

ਬਹੁਤ ਮਾਸ ਏਸੇ ਜਬ ਬੀਤੇ, ਸਿੰਘ ਕੀ ਪ੍ਰੀਤ ਉਮਡੀ ਪ੍ਰਭ ਹੀ ਤੇ ।
ਸਰਦਾਰਾ ਸਿੰਘ ਆਵੇ ਮਮ ਪਾਸਾ, ਪੂਰਨ ਕਰੋਂ ਤੁਮਾਹੀ ਆਸਾ ।
ਸਰਦਾਰਾ ਸਿੰਘ ਮਾਥ ਨਿਵਾਇਉ, ਭੁਜਾ ਪਕੜ ਸਤਿਗੁਰ ਉਠਾਇਉ ।
ਤਿਸੇ ਘੁਟ ਗਲੇ ਲਗਾਇਓ, ਜੋਗਾ ਸਿੰਘ ਆਜ ਮੋਹੇ ਪਾਇਉ ।
ਜੋਗਾ ਸਿੰਘ ਲੀਏ ਤਿੰਨ ਫੇਰੇ, ਚਾਰ ਲੀਏ ਇਸ ਨੈਨੀ ਹੇਰੇ ।
ਬੋਲੇ ਪਿਆਰੇ ਜੋ ਕੂ ਚਾਹੂ, ਚਾਹੇ ਸਿਖੀ ਕੇ ਚਾਹਤ ਵਿਹਾਉ ।
ਕੰਠ ਰੁਕੇ ਬੋਲਿਉ ਸਰਦਾਰਾ, ਸਿਖੀ ਤੋ ਨਹਿੱ ਕਿਛੂ ਪਿਆਰਾ ।
ਕਿਰਪਾ ਕਰ ਕੇ ਸਿਖੀ ਦੀਜੋ, ਜੀਵਨ ਹਮਰਾ ਸਫਲਾ ਕੀਜੋ ।
ਖੁਸ਼ੀ ਹੋਏ ਬਹੋ ਗੁਰ ਗੁਰ ਪ੍ਰਤਾਪ, ਮੇਟਿਉ ਸਿੰਘ ਕੇ ਸਗਲੇ ਤਾਪ ।
ਸੁੰਦਰ ਨਾਰੀ ਸੰਗ ਵਿਆਹਿਓ, ਗੁਰ ਪ੍ਰਤਾਪ ਸਭ ਸੁਖਦ ਪਹੁੰਚਾਇਉ ।
ਕਹੇ ਗੁਰਬਖਸ਼ ਕਰੀ ਗੁਰਬਖਸ਼ ਜੀਵਨ ਮੁਕਤ ਕਰਿਉ ਪ੍ਰਿਆ ਸਖਸ਼ ।

ਤ੍ਰਿਤੀਏ ਸਾਖੀ ਸੰਪੂਰਨੰ ।

ਦੋਹਰਾ : ਪਰਮ ਪੂਜ ਸਤਿਗੁਰੂ ਜੀ ਕੌਤਕ ਕਰੇ ਅਨੇਕ ਪੜੇ ।
ਪੜੇ ਸੁਨੇ ਜੋ ਪ੍ਰੀਤ ਕਰ ਆਵੇ ਬੁਧ ਬਿਬੇਕ ।

ਸ੍ਵੈਯਾ : ਕਾਰ ਸਵਾਰ ਭੈ ਨਿਰੰਕਾਰ ਸਭਾਰ ਸਟੇਰਿੰਗ ਸੀ ਪਕੜੀ ।
ਪਉਨ ਸਮਾਨ ਉਡਾਨ ਕਰੇ ਸਿੰਘ ਲਾਲ ਸੇ ਨਹਿੰ ਜਾਏ ਜਕੜੀ ।
ਆਲਾ ਸਿੰਘ ਸੰਤ ਡਰਨਤ ਭੈ ਪ੍ਰਭ ਖੇਂਚ ਕਹੀਉ ਫੜ ਬਾਂਹ ਤਕੜੀ ।
ਜਾਗ ਕੇ ਰਹੇ ਰਖੀਸਰ ਜੀ ਇਤਨੀ ਹੈ ਕਾਹੇ ਕੋ ਦੇਹ ਸਕੜੀ ।

ਸ੍ਵੈਯਾ । ਪਲਕ ਖੁਲੀ ਕਿਹਾ ਦੇਖਤ ਹੈ ਪਟੜੀ ਨਹੀਂ ਕਾਰ ਕੇ ਨੀਚੇ ਪਾਣੀ ।
ਜਿਸ ਤਰਫ਼ ਸੇ ਜਲ ਇਤ ਕੋ ਆਤਾ ਮੋਟਰ ਥੀ ਜਾ ਰਹੀ ਉਤਵਾਨੀ ।
ਦੋਨੋਂ ਤਰਫ ਦਿਸ ਹੈ ਪਟੜੀ ਵਿਚਕਾਰ ਚਲੇ ਜਿਵ ਜਲ ਰਾਣੀ ।
ਨਾਨਕ ਹੈ ਗੁਰੂ ਨਾਨਕ ਹੈ ਕਿਹਾ ਸੋਚ ਸੰਤ ਭਈ ਨਬ ਬਾਣੀ ।

ਦੋਹਰਾ : ਆਲਾ ਸਿੰਘ ਜੀ ਸੰਤ ਕੇ ਭਇਉ ਭਰੋਸਾ ਐਸ ।
ਰਾਮਪੁਰੀ ਹਨਵਨਤ ਕੇ ਰਾਮ ਭਰੋਸਾ ਜੈਸ ।

ਚਤਰਥ ਸਾਖੀ ਸੰਪੂਰਨੰ

ਦੋਹਰਾ : ਜ਼ਿਵ ਭੂਖੇ ਕੋ ਅੰਨ ਮਿਲੇ ਤ੍ਰਿਖਾਵੰਤ ਜਿਵ ਨੀਰ।
ਤਿਮ ਕੌਤਕ ਸੁਣ ਪ੍ਰਭੂ ਕੇ ਮਮ ਤਨ ਆਵੇ ਧੀਰ।
ਚੌਪਈ : ਮਮ ਮਾਤਾ ਜੀ ਮੋਹੇ ਬਤਾਇਉ, ਮਾਮਾ ਮੇਰਾ ਐਸਾ ਆਹਿਉ।
ਭੂਆ ਕਾ ਸੁਤ ਮਾਂ ਕਾ ਭਾਈ ਭੈਣ ਕੋ ਮਿਲਣੇ ਆਇਆ ਆਹੀ।
ਗਾਂਵ ਕੋਟਲੀ ਥਾ ਤਿਸ ਕੇਰਾ। ਨਿਹੰਗ ਸਿੰਘ ਸਿਰ ਬਢੋ ਫਰੇਰਾ।
ਮਮ ਨਾਨੀ ਦੀ ਆਹੀ ਸੋਧ, ਸੋਧ ਪੈ ਲਾਗਿਉ ਕਰਨ ਕਰੋਧ।
ਮੁਤਾਬ ਕੌਰ ਕੋ ਕਹਿ ਮੁਤਾਬੀ, ਸੋਧ ਕਰੋਧ ਤੈਂ ਆਹ ਖਰਾਬੀ।
ਟਰੇ ਪਰੇ ਰਹੇ ਪਰੇ ਪਰੇਰੇ, ਪਾਵੇ ਰੱਬ ਕੋ ਵਖਤ ਸਵੇਰੇ।
ਨੂਰੀ ਠਉਕਾ ਲਾਨ ਨਾਂਹ ਦੇਵੇਂ, ਕੂਕੇ ਸੋਦੀ ਕੂਕਨ ਐਵੇਂ।
ਬੁਰਾ ਭਲਾ ਬਹੁਤ ਹੀ ਕਹੀਉ, ਦੇ ਪਰਮਾਨ ਤੂੰਬੜੀ ਰਹੀਉ।
ਪਹਰੈ ਨੀਲੇ ਤੁਹੈ ਕੁਚੈਲੇ, ਧਰਿਤ ਦੰਤ ਮੈਲ ਤੁਹੇ ਲਾਗਿ ਛੈਲੇ।
ਰਵੀਂ ਅੰਤ ਭੋਰ ਤੂੰ ਨਾਹੀ ਜਾਗੇਂ, ਅੰਮ੍ਰਿਤ ਵੇਲੇ ਅੰਮ੍ਰਿਤ ਤਿਆਗੇ।
ਗੁਰੂ ਗੋਬਿੰਦ ਸਿੰਘ ਦੀ ਮਰਿਆਦਾ, ਕਰ ਇਸਨਾਨ ਅਚੋ ਪਰਸਾਦਾ।
ਭੂਚੋ ਜੈਸੇ ਪਗਤ ਬਾਂਦਾ, ਮੂਹ ਤੂੰਬੜੀ ਕਹੋ ਹੈ ਆਂਦਾ।
ਭਇਉ ਦਿਮਾਗ ਖਰਾਬ ਹੈ ਤੇਰਾ, ਸਿਰ ਮੇ ਪਾਣੀ ਕਭੀ ਨਾ ਗੇਰਾ।
ਭੈਣ ਭਾਈ ਦੋਨੋਂ ਇਮ ਝਗੜੇ, ਮਮ ਨਾਨੀ ਜੀ ਨਿਕਲੇ ਤਗੜੇ।
ਦੂਲਾ ਸਿੰਘ ਚਲੋ ਮਮਸਾਥ, ਭੈਣੀ ਮੇਲਾ ਕਰੈ ਜਗ ਨਾਥ।
ਜਗਨਾਥ ਸੁਨ ਲਾਗੀ ਅੱਗ, ਗਰੂ ਗ੍ਰੰਥ ਹੈ ਬੋਲਿਉ ਬਾਘ।
ਦਸਮ ਗੁਰੂ ਕੇ ਆਗੇ ਕੋਈ, ਨਾ ਹੈ ਹੋਇਆ ਨਾ ਹੈ ਹੋਈ।
ਏਹ ਕਾਰੀਗਰ ਹਮਰੇ ਭਾਈ, ਜਗ ਨਾਥ ਕੈਸੇ ਬਨ ਜਾਈ।
ਮਮੁ ਨਹ ਮਾਨੋ ਤੁਮਰੀ ਬਾਨੀ, ਮੈਂ ਨਹੀਂ ਜਾਣਾ ਭੈਣੀ ਭਾਣੀ।
ਅਕਲ ਦੇ ਅੰਨੇ ਭੈਣ ਨੇ ਕਹਿਆ, ਹਮਰੀ ਕੁਲ ਨਾਨਕ ਬਪ ਲਇਆ।
ਕਿਰਤੀ ਲਾਲੋ ਕੋ ਵਰਦਾਨ, ਗੁਰੂ ਨਾਨਕ ਸੀ ਦਿਤਾ ਜਾਨ।
ਜਨਮ ਸਾਖੀ ਪੜ੍ਹ ਬਾਲੇ ਵਾਲੀ, ਜਿਸ ਮੇਂ ਲਿਖੀਉ ਇਮ ਬਨਵਾਲੀ।
ਦਸਮ ਪਿਤਾ ਦੇ ਪੜ੍ਹ ਮੁੱਖ ਵਾਕ, ਲਕੀਰ ਫਕੀਰ ਕਿਉਂ ਬਨੋ ਨਾਪਾਕ।
ਬੇਰ ਗਿਆਰ੍ਹਵੀਂ ਹਮ ਚਲ ਆਵੈ, ਤਿਸ ਤੇ ਕੌਇਕ ਹਮ ਲੱਖ ਪਾਵੈਂ।
ਪੰਥ ਖਾਲਸਾ ਖੇਤੀ ਮੇਰੀ, ਕਰੋਂ ਸੰਭਾਲਣ ਮੇਂ ਤਿਸ ਬੇਰੀ।
ਰਾਮ ਸਿੰਘ ਮੇਰੋ ਹਇਗਾ ਨਾਂਮਾ, ਬਾਢੀ ਸੁੱਤ ਭੈਣੀ ਕੋਧਾਮਾ।
ਤਿਸ ਮੇਂ ਰਾਮ ਸਿੰਘ ਮਮ ਸਾਰਾ, ਦੇਸ ਮਾਲਵੇ ਮੇਂ ਮਹਿ ਅਵਤਾਰਾ।
ਤੂੰ ਦਸ ਅੰਨਿਆ ਬਾਢੀ ਕੌਣ, ਕੀ ਜਾਨੇ ਬਿਨਾਂ ਹਿਹਾਏ ਭੌਣ।

ਨੀਵੀਂ ਧੌਣ ਪਾ ਬੋਲਿਆ ਭੈਣਾ, ਚਾਲੋਂ ਭੈਣੀਂ ਤੇਰੋ ਕਹਿਨਾ।
ਮਮ ਨੇ ਉਹਾਂ ਭਾਲ ਨਿਵਾਣਾ, ਮੋਹੇ ਨਿਵਾਵੇ ਤਾਂ ਮੈਂ ਜਾਣਾ।
ਹੇ ਕਮਲੇ ਤੁਰੇ ਸਿਰ ਪੈ ਮਾਰੋ, ਮੁਹੇ ਮਸਤਾਨਾ ਕਰੇ ਗੁਰੂ ਥਾਰੋ।
ਮਾਨੋਂ ਸ਼ਕਤੀ ਤੁਹ ਮੈਂ ਉਹਦੀ, ਮੋਹੇ ਬਨਾਏ ਜੋ ਕਰ ਸੋਧੀ।
ਗਮਨੇ ਭੈਣ ਭਾਈ ਦੋਇ ਮੇਲੋ, ਚੀਚੋਂ ਕਿਆ ਤੈਂ ਚੜ੍ਹ ਕੇ ਰੇਲੋ।
ਲੁਧਿਆਣੇ ਤੋਂ ਭੈਣੀ ਸਾਹਿਬ, ਪੈਦਲ ਪੂਜੇ ਗੁਰੂ ਪ੍ਰਸਾਦ।
ਚੰਦਨ ਚੰਦਰਹਿ ਜੁਗਲ ਸੰਤ ਸੰਗ, ਅੰਮ੍ਰਿਤ ਰਸ ਅਸ ਪਿਖਿਉ ਨਿਹੰਗ।
ਧੌਣ ਅਕੜਾਏ ਲਾਈ ਫੇਰੀ, ਗਈ ਦਲੇਰੀ ਪਿਖਿਉਂ ਕੇਰੀ।
ਭੀੜ ਚੋਂ ਆਇਉ ਐਸਾ ਭਾਗਾ, ਮਿਕਨਾ ਤੀਸ ਲੋਹੇ ਜਿਮ ਲਾਗਾ।
ਪੜੀਉ ਦਿਮਾਲਾ ਚਕਰ ਖਿੰਡੇ, ਲਾਗਿਉ ਧੂੜ ਮਸਲਣ ਪਿੰਡੇ।
ਸਤਿਗੁਰੂ ਆਗੇ ਇਮ ਥੋ ਪੜਿਉ, ਸਿੰਘ ਦੇਖ ਸਿਆਰ ਜਿਮ ਦੜਿਉ।
ਇਮ ਬੋਲੀਉ ਹਰੀ ਸਿੰਘ ਦੁਲਾਰਾ, ਦੂਲਾ ਸਿੰਘ ਸਾਂਭ ਦਸਤਾਰਾ।
ਆਪਣਾ ਨਾਮ ਜਬੇ ਸੁਣੀਉ ਕਾਨਾ. ਅਤ ਸੇ ਭਈਉ ਪ੍ਰੇਮ ਦਿਵਾਨਾ।
ਅੰਤਰਜਾਮੀ ਅੰਤਰਜਾਮੀ, ਮੋਰੀ ਕਾਢੀ ਸਗਲੀ ਖਾਮੀ।
ਉਚੇ ਸੁਰ ਸੋ ਇਮ ਅਲਾਇਆ, ਲੋਕੋ ਗੁਰੂ ਨਾਨਕ ਗੁਰੂ ਗੋਬਿੰਦ ਆਇਆ।
ਹਾਥ ਜੋੜ ਕਹਿ ਬਖਸ਼ੋ ਮੈਨੂੰ, ਮੈਂ ਸਕ ਲਾਹਣਾ ਜਾਣਿਆ ਤੈਨੂੰ।
ਮੋਹੇ ਭੀ ਕਰੋ ਪ੍ਰਭੂ ਜੀ ਸੋਧੀ, ਕੁਚਿਲ ਕਠੋਰ ਕਾਮੀ ਕਰੋਧੀ।
ਅਬ ਮੈਂ ਤੇਰਾ ਅਬ ਮੈਂ ਤੇਰਾ, ਅਨ੍ਹੇਰੇ ਮੈਂ ਮੋਹੇ ਮਿਲੀਉ ਸਵੇਰਾ।
ਹੁਕਮ ਬਹਾਦਰ ਸਿੰਘ ਕੋ ਕਰਿਉ, ਭਜਨ ਦਿਉ ਸਿੰਘ ਹੈ ਹਰਿਉ।
ਬਹਾਦਰ ਸਿੰਘ ਪਕੜਿਆ ਕਾਨ, ਲਗਿਉ ਭਜਨ ਜਬੈ ਸੁਨਾਣ।
ਬੋਲਿਉ ਨਿਹੰਗ ਹੋਏ ਨਿਸੰਗ, ਸਤਿਗੁਰੂ ਜੀ ਤੂੰ ਮੇਰੀ ਮੰਗ।
ਬਹਾਦਰ ਸਿੰਘ ਨਿਹੰਗ ਕੋ ਫੜੀਉ, ਤੀਰ ਚਾਰ ਅੱਖਰ ਦਾ ਜੜਿਉ।
ਆਰ ਪਾਰ ਸਿੰਘ ਕੇ ਜਬ ਪਇਉ, ਵਿਕਾਰ ਕੁਚਲਤਾ ਛੋੜ ਸਦਇਉ।
ਵਡ ਪ੍ਰਤਾਪ ਜੀ ਹੋਇਐ ਦਿਆਲ, ਅਮ੍ਰਿੰਤ ਦਾਤ ਦਿਨੀ ਤਤਕਾਲ।
ਸੋਧ ਮੈਂ ਸਾਰੀ ਉਮਰ ਬਿਤਾਈ, ਰਾਮਪੁਰੀ ਮੋਹੇ ਕਹਿਉ ਮਾਈ।

ਪੰਜਮ ਸਾਖੀ ਸੰਪੂਰਨੰ ॥

ਦੋਹਰਾ : ਨਾਮ ਗਾਵ ਕੋ ਕੋਟਲੀ ਕੁਝਰਾਂ ਵਾਲੇ ਤੀਰ।
ਸੰਗਤ ਬਹੁਤ ਅੰਨਤ ਸੰਗ ਪਹੁੰਚੇ ਗਹਿਰ ਗੰਭੀਰ।

ਕਬਿਤ : ਗੰਭੀਰ ਸੇ ਗੰਭੀਰ ਹੈ ਗਹੀਰ ਸੇ ਗਹੀਰ ਹੈਂ,
ਕੇ ਭੂਪਨ ਕੇ ਭੂਪ ਹੈ, ਕੇ ਪੀਰਨ ਕੇ ਪੀਰ ਹੈਂ।
ਵੀਤਾਰ ਸੇ ਵੀਤਾਰ ਹੈ, ਉਦਾਰ ਸੇ ਉਦਾਰ ਹੈਂ,
ਸੁਆਰਨ ਸੁਆਰ ਹੈ, ਕੇ ਜੀਤ ਕੀ ਅਖੀਰ ਹੈਂ।
ਗੋਪਾਲ ਹੈ ਦਿਆਲ ਹੈ, ਸੰਭਾਲ ਹੈ ਆਜਾਲ ਹੈਂ,
ਜੋ ਜਾਲ ਹੈ ਜਵਾਲ ਹੈ ਦਰੋਪਤੀ ਕੇ ਚੀਰ ਹੈਂ।
ਨਾਨਕ ਗੋਬਿੰਦ ਹੈ ਜੋ ਸਿੰਘ ਕੇ ਮਨਿੰਦ ਹੈਂ,
ਕੇ ਰਾਮ ਮਰਗਿੰਦ ਹੈ, ਕੀਰ ਕੈਸੇ ਪਿਖੇ ਤੀਰ ਹੈ।

ਸਲੋਕ : ਸਾਤ ਸਮੁੰਦਿ ਮਸ ਕਰੋਂ ਕਲਮ ਕਰੋਂ ਬਨ ਰਾਏ।
ਬਸੁਦਾ ਕਾਗਦ ਜੋ ਕਰੋਂ ਹਰ ਜਸ ਲਿਖਨ ਨ ਜਾਏ।

ਸਵੈਯਾ : ਬਾਸ ਕਰੇ ਗਿਰ ਕੰਦਰ ਪੈ, ਤਿਨ ਪੋਖਤ ਸੋਖਤ ਨਿਸ ਦਿਨ ਜੋਏ।
ਗ੍ਰਿਹਸਤੀਨ ਜੋਗੀਨ ਹੋਸੀਨ ਉਧੀਨ ਮੈਂ, ਕੀਨ ਨਿਵਾਸ ਨਹ ਬੰਚਤ ਸੋਏ।
ਆਦਿ ਬਿਆਦ ਉਪਾਦਿ ਅਸਾਦਿ ਜੈਹੇ, ਰੋਗ ਅਸੋਗ ਜੇਹੋ ਦੀਦ ਹੈ ਖੋਏ।
ਅਸ ਮੂਰਤਿ ਸੂਰਤ ਪੂਰਤ ਕੋ ਕਵੀ, ਬੰਦਤ ਹੈ ਕਰਿ ਜੋਰ ਕੇ ਦੋਏ।

ਦੋਹਰਾ : ਮਿੱਤਰ ਮਹਾਂ ਬਰ ਸਭਨਿ ਕੇ ਵਿਚਰਿਤ ਦੇਸ਼ ਵਿਦੇਸ਼॥
ਦੰਬ ਕਾਢ ਨਿਜ ਗੋਲ ਕਹ ਦੇਵਣ ਸ਼ੁੱਭ ਉਪਦੇਸ਼।
ਦੰਬੀ ਕਹ ਹੈ ਈਰਖਾ ਪਰਮਾਰਥ ਨਹਿ ਸੰਭਾਲ।
ਆਪਿ ਤੋ ਦਿਜਵਰ ਗਲੈ ਹੈਂ ਜਜਮਾਨਣ ਕੋ ਰਹੇ ਗਾਲ।

ਚੋਪਾਈ : ਗੁਰਬਖ਼ਸ ਸਿੰਘ ਪ੍ਰੇਮੀ ਤਿਸੁ ਠੋਰਾ, ਤਿਸ ਕੀ ਅਰਜ ਪੈ ਆਇਉ ਦੋਰਾ।
ਸੰਗਤਾਂ ਆਈਆਂ ਘਤ ਵਹੀਰਾਂ, ਬੁਢੇ ਬਾਲੇ ਤਰਨ ਸ਼ਰੀਰਾਂ।
ਜਿਮ ਮਰਾਲ ਸਰੋਵਰ ਤੀਰ, ਤਿਮ ਵਹਾਂ ਕੂਕੀਉ ਕੀ ਭਈ ਭੀਰ।
ਜਬ ਅਕਾਲੀਉ ਨੇ ਅਸ ਪਿਖੇਉ, ਨਿਜ ਹਮਜੋਲੀਉਂ ਕੇ ਪ੍ਰਤੀ ਲਿਖੀਉ।
ਆਜ ਕੂਕਿਉਂ ਕੇ ਗੁਰੂ ਕੇਰਾ, ਲੂਟੇਂ ਲੰਗਰ ਬਿਨਾਂ ਅਵੇਰਾ।
ਭਾਲੇ ਤੁਬਕ ਲੀਏ ਸਮ ਦਾਇ, ਨੰਰਣ ਸੈਂਕੜੇ ਲੜਨੇ ਆਏ।
ਇਤਵਲ ਲਗਿਉ ਦੀਵਾਨੁ ਬਹੁ ਭਾਰੀ, ਸੰਗਤ ਬੈਠੀ ਬੇ ਸੁਮਾਰੀ।
ਲਾਇਉ ਸੰਵਾ ਸਿੰਘ ਦੀਵਾਨੁ, ਸ਼ਬਦ ਪੜੇ ਲਾਇ ਉੱਚੀ ਤਾਨ।
ਇਕ ਮਸਤਾਨੇ ਮਸਤੀ ਆਈ, ਖੁਲੇ ਕੇਸ ਪਾਗ ਉਤਰਾਈ।
ਜਬ ਛਲਾਂਗ ਮਸਤੀ ਮੇਂ ਲਾਵੇ, ਖੁੱਲੇ ਹਥ ਜੰਗਨ ਕੋ ਪਾਵੇ।
ਦੁਵੇ ਜਨ ਲਾਗ ਦਿਉ ਪਟਕਾਈ, ਫਿਰ ਉਠੀਉ ਫਿਰ ਦਿਉ ਦਬਾਈ।

ਜਥੇਦਾਰ ਹਟਕਨੋ ਚਾਹਾ, ਉਨੇ ਉਸੇ ਭੀ ਪਟਕਨਾ ਚਾਹਾ ।
ਏਕ ਨੇ ਸਿਰੀ ਸਾਹਿਬ ਸੰਭਾਰੀ, ਜੁਝ ਕਰ ਸੇ ਕਰ ਦੀ ਪਰਹਾਰੀ ।
ਜਥੇਦਾਰ ਕੇ ਕੰਧੇ ਪੜੀ, ਕੰਧਾਂ ਵਾਢਿ ਕੰਠ ਢਿੱਗ ਖੜੀ ।
ਸੂਬਾ ਜੀ ਕੋ ਇਕ ਨੇ ਮਾਰਾ, ਅੰਤ ਤੀਖਣ ਖੰਡਾ ਦੋ ਧਾਰਾ ।
ਮਸਤ ਅਰੂੜ ਸਿੰਘ ਜੀ ਸੂਬਾ, ਸ਼ਾਂਤ ਸੁਭਾਅ ਵਿਰਨੁ ਬਪ ਦੂਜਾ ।
ਅਤ ਕ੍ਰਧਿਤ ਹੋਇ ਖੰਡਾ ਮਾਰਾ, ਅਰੀ ਸੇ ਡਾਢਾ ਹੈ ਰਖਵਾਰਾ ।
ਤਾਰ ਸੂਤ ਕੀ ਗਈ ਨਾ ਵਾਢੀ, ਬਦਨ ਮੇ ਲੀਕ ਗਈ ਜੋ ਕਾਢੀ ।
ਕੂਕਿਆਂ ਸਿਮਰਿਉ ਗੁਰੂ ਪ੍ਰਤਾਪ, ਰੋਕਣ ਕੋ ਉਠੇ ਝਬ ਆਪ ।
ਛੈਣੇ ਖੜਤਾਲਾਂ ਠੁਡੇ ਮੁਕੇ. ਸ਼ੇਹ ਜੋ ਰਿਸੁ ਮੇਂ ਆਏ ਕੂਕੇ ।
ਮਾਰ ਮਾਰ ਕੇ ਦੀਏ ਭਜਾਈ, ਨਿਜ ਗ੍ਰਹਿ ਲੁਕੇ ਬਾਰ ਅੜਾਈ ।
ਲੁੰਗੀ ਲਕਦੀ ਤੇੜੋਂ ਲੱਥੀ, ਪਾਗ ਬਿਨਾਂ ਜਾਏ ਨੰਗੇ ਮੱਥੀ ।
ਨੀਲੀਆਂ ਪੜੀਆਂ ਇਮ ਦਸਤਾਰਾਂ, ਜਿਮ ਚੋਗੇ ਤੇ ਕਾਵਾਂ ਡਾਰਾਂ ।
ਨਿਜ ਗ੍ਰਹਿ ਜਾਇ ਕਰੇ ਵੀਚਾਰੁ. ਮਾਨਵ ਔਰ ਹੋਰੁ ਹਥਿਆਰੁ ।
ਨਿਜ ਸਾਥੀ ਨਿਜ ਹੋਰ ਹਕਾਰੇ, ਆਜ ਕੂਕਿਆਂ ਜੀਵਤ ਜਾਰੇਂ ।
ਬਹੁਤ ਇਕੱਠ ਕਰ ਫੇਰ ਪਧਾਰੇ, ਉੱਚੀ ਉੱਚੀ ਨਾਹਰੇ ਮਾਰੇ ।
ਹੱਲਾਹਲ ਅੰਮ੍ਰਿਤ ਚਾਹਿ ਵਿਗਾਰੀ ਅਮਰ ਕੋ ਮਾਰੇ ਜਿਮ ਤ੍ਰਿਪਰਾਰੀ ।
ਕੇਚਤ ਤੁਪਕ ਲੀਨੇ ਐ ਭਾਲੇ, ਕੇਤਕ ਚੱਕਰ ਕ੍ਰਿਪਾਨ ਐ ਡਾਲੇਂ ।
ਅਭਿਮਾਨ ਮਦ ਆਦਿ ਕਰਨ ਵਿਖਾਦਾ, ਕੁਮਤ ਰਸਕ ਲੈ ਬਾਦ ਸੁਅ ਦਾ ।
ਢੋਲ ਬਜਾਏ ਸੁਭਟ ਚੜ ਆਏ, ਮਾਨੋ ਜਿਮ ਹੋਵੈ ਮਗ ਭੁਲਾਏ ।
ਇਤ ਵਲ ਕੂਕਿਆਂ ਜਥੇ ਨਿਹਾਰਾ, ਵਡ ਪ੍ਰਤਾਪ ਕਾ ਲੀਉ ਸਹਾਰਾ ।
ਪ੍ਰਭ ਜੀ ਸਬੈ ਸਹਾਰਾ ਦੀਨਾ, ਕਰ ਨਿਜ ਰੋੜ ਲੀਉ ਇਕ ਪੀਨਾ ।
ਉਤਵੱਲ ਊਚੇ ਹਾਥ ਵਗਾਇਉ, ਜਿਮ ਨਿਸ਼ਾਨਾ ਤੋਪਚੀ ਲਾਇਉ ।
ਖਿੰਡ ਭਾਜ ਗਇਉ ਦੱਲ ਸਾਰਾ, ਬੰਦ ਭਇਓ ਸਭ ਢੋਲ ਨਗਾਰਾ ।
ਰਾਮਪੁਰੀ ਧਨ ਗੁਰੂ ਪ੍ਰਤਾਪ, ਸੋ ਸੁਖੀ ਜਿਸ ਜਪਿਉ ਜਾਪ ।

ਛਟੀ ਸਾਖੀ ਸੰਪੂਰਨੰ

ਦੋਹਰਾ : ਜਿਮ ਸਰ ਵਾਰ ਮੇਂ ਪਦਮ ਹੋ ਅਲੀਅਲ ਕਰੇ ਗੁੰਜਾਰ ।
ਤਿਮ ਜੇਹੇ ਜਨ ਪ੍ਰਤਾਪ ਗੁਰੂ, ਸੋ ਨਰ ਅਹਿ ਉਧਾਰਿ ।

ਦੋਹਰਾ : ਲਵ ਪੁਰ ਮੇਂ ਵਾਸਾ ਕਰੇ ਸਿੰਘ ਗੁਰੂ ਕੋ ਖਾਸ ।
ਪੜਾਵਤ ਥੋ ਵਿਦਿਆਰਥੀ ਤਨਖਾ ਲਏ ਜਰ ਮਾਸ ।

ਚੌਪਈ : ਸੁਹਾਵਾ ਸਿੰਘ ਨਾਮ ਜਿਸ ਕੇਰਾ ਵਡ ਪ੍ਰਤਾਪ ਕੋ ਦਾਸ ਘਨੇਰਾ।
ਜੋਹਿ ਸਕੂਲ ਪਡਾਵਤ ਲਟਕੇ ਸਕੂਲ ਕੋ ਮੁਖ ਅਧਿਆਪਕ ਖਟਕੇ।
ਗਲਤ ਰਿਪੋਰਟ ਦੀਨੋ ਪਰ ਦੀਨੀ, ਔਰ ਤਰੱਕੀ ਰੋਕਿ ਕਿਨ੍ਹੀ।
ਕਛੁਕ ਸੋਚ ਸੰਤਾਂ ਮਨ ਆਈ, ਤਿਮ ਹੋਵਹਿ ਜਿਮ ਤੋਹਿ ਰਜਾਈ।
ਕਰਿ ਅਰਦਾਸ ਸਿਮਰਿਉ ਗੁਰ ਕੋ ਕਛੁਕ ਧੀਰਜ ਆਇਉ ਉਰ ਕੋ।
ਜਿਮ ਸਸੀ ਸੂਕਤ ਜਲ ਮਾਂਗੇ. ਜਿਮ ਖੋੜਸ-ਖੋੜਸ ਪ੍ਰਤੀ ਤਾਂਗੇ।
ਅਰਧ ਜਾਮਨੀ ਸੋਚ ਬਿਤਾਈ ਪਾਛਲ ਨਿਸ ਆਇਉ ਰਗ ਰਾਈ।
ਪ੍ਰੇਮ ਸਾਹਿਤ ਬਚ ਕਰਨੇ ਲਾਗੇ, ਚੱਕਾ ਚੋਂਦ ਮਾਸਟਰ ਜੀ ਜਾਗੇ।
ਦਵੈ ਕਰ ਜੋਰ ਅਰਜ ਗੁਜਾਰੀ, ਮਾਸਟਰ ਕਰਿਹੈ ਰਾਰ ਬਹੁ ਭਾਰੀ।
ਇਹਾਂ ਸੇ ਚਾਹੇ ਬਦਲਾਣਾ, ਔਰ ਬੱਢਣ ਸੇ ਚਾਹੇ ਘਟਾਣਾ।
ਹੱਸ ਕਰ ਬੋਲੇ ਅੰਤਰਜਾਮੀ, ਕਰਨੈਹ ਸਾਕੈ ਤੁਹਿ ਕੋ ਗਾਮੀ।
ਲਵਪੁਰ ਸ਼ਹਿਰ ਇਹੀ ਤੋਹਿ ਕੇਰਾ। ਭੂਤ ਸਮੇਂ ਭੀ ਇਹਾ ਡੇਰਾ।
ਤੁਰੰਗਨ ਹਿਤ ਬਿਦੀ ਚੰਦ ਆਇਉ, ਤੋਹਿ ਨਕੇਤ ਮੇਂ ਭੋਜਨ ਪਾਂਇਉ।
ਪੂਰਬ ਜਨਮ ਈਹਾ ਥਾ ਤੋਰਾ, ਨਿਰ ਸੰਦੇਹ ਕਰੋ ਨਹਿ ਝੋਰਾ।
ਇਮ ਪ੍ਰਭੁ ਕਰਿ ਭੇ ਅੰਤਰ ਧਿਆਂਨਾ, ਭੋਰ ਭਈ ਭਾਨ ਉਦਿਆਨਾ।
ਨਿਜ ਸਮੇਂ ਸੋ ਪੋਹਲ ਪਧਾਰੇ, ਮੁਖ ਅਧਆਪਕ ਇਮ ਉਚਾਰੋ।
ਤੁਮ ਹੋ ਸੰਤ ਜੀ ਬਹੁ ਵਡਭਾਗੇ, ਤਨਖਾਹ ਵਦੀ ਤਰੱਕੀ ਸਾਗੇ।
ਰੁਕ ਗਈ ਬਦਲੀ ਆਜ ਤੁਮਾਰੀ, ਈਹਾਂ ਨਿਭ ਜਾਏ ਉਮਰਾ ਸਾਰੀ।
ਰਾਮ ਪੁਰੀ ਪ੍ਰਮੋਦ ਬਚ ਸੁਣਕੇ, ਕੋ ਨੰਹਿ ਸਾਕੇਂ ਦੇਣ ਪ੍ਰਭ ਗੁਣ ਕੇ।

ਸਪਤਮੀ ਸਖੀ ਸੰਪੂਰਨੰ ॥

ਦੋਹਰਾ : ਕੁਝਰਾਂ ਵਾਲਾ ਸ਼ੇਹਰ ਸੀ ਕਛੂਕ ਸੰਤਾ ਦੂਰ।
ਲੇ ਆਓ ਸੌਦਾ ਚਤਰ ਸਿੰਘ ਚਾਹੀਦੇ ਜੋਏ ਹਜ਼ੂਰ।

ਕਬਿਤ : ਜਥੇ ਆਏ ਵਜਦੇ ਤੇ ਗਾਜੇਂ ਸਮ ਅਭਰੋਂ ਕੇ।
ਰਾਜਤ ਹੈਂ ਛਕ ਛਕ ਬਦਾਮ ਔ ਕੜਾਹ ਹੈ।
ਅਨੰਦ ਪੁਰੀ ਕਿਲੇ ਦੀਆਂ ਸਭੀ ਭੁਖਾਂ ਕਡਨੇ ਕੋ।
ਲੀਏ ਫਿਰੇ ਗੁਰੂ ਜੀਓ ਸੰਗ ਹੀ ਉਮਾਹ ਹੈਂ।
ਜਹਾਂ ਜਹਾਂ ਜਾਏ ਦੌਰਾ ਸਚੀ ਸਰਕਾਰ ਜੀ ਦਾ।
ਖੇਤਨ ਮੋਂ ਪੜ ਜਾਏ ਸਾਜਰੋ ਹੀ ਰਾਹ ਹੈ।

[illegible]: ਸੰਤਨ ਕੇ ਮਨ ਚਾਓ ਘਣਾ, ਪ੍ਰਭ ਜੀਕੋ ਆਗਮ ਸੁਣ ਸੁਣ ਕੇ।
ਜਿਸ ਰਾਤ ਨੇਹੋਂ ਪ੍ਰਭੂ ਦੀਦਾਰ ਹੁਵੈ, ਪਛਤਾਵਤ ਥੇ ਸਿਰ ਧੁਣ ਸੁਣ ਕੇ।
ਸੰਤ ਜੀ ਅਤੀ ਪ੍ਰਸੰਨਤ ਭਏ, ਸਰਦਾਈਆਂ ਪੀ ਰਹਿ ਪੁਣ ਪਣ ਕੇ।
ਯਹਿ ਮੇਲਾ ਹੋਲੇ ਸਮ ਹੋਇਓ, ਗੁਰਬਖਸ਼ ਕਵੀ ਕਹੇ ਰੁਣ ਝੁਣ ਕੇ।

ਦੋਹਹਾ: ਮੇਲਾ ਕਰਕੇ ਸਤਗੁਰੂ ਚਲੇ ਅਗਾਰੀ ਔਰ ॥
ਸੰਤਾਂ ਕੇ ਮਨ ਉਪਜਿਆ ਔਰ ਕਸੂਤਾ ਦੋਰ ॥

ਚੌਪਾਈ: ਸਾਡੀ ਹੁਈ ਸਫਲ ਕਮਾਈ, ਤੋ ਹਮਨੇ ਨੰਹੀ ਤੱਟਾ ਆਈ।
ਬੈਲ ਹਮਾਰੇ ਅਛੇ ਡਾਢੇ, ਚਾਲੇ ਅਰਟ ਖਰਾਸ ਪੈ ਗਡੇ।
ਭਾਈ ਤੀਨੋਂ ਕਰ ਹੈ ਕਾਰਾ, ਇਸ ਲੀਏ ਹੈ ਅਧਕ ਗੁਜਾਰਾ।
ਹਮੀ ਇਕੱਲੇ ਝਾਲੇਂ ਦੋਰਾ, ਬਾਕੀ ਕੌਨ ਹਮਾਰੀ ਠੌਰਾ।
ਸੰਤ ਬਿਰਾਜੇ ਜਬ ਥੇ ਰਾਤ, ਆਏ ਜਗਾਇਓ ਪ੍ਰਭ ਬਿਖਆਤ।
ਪਕੜ ਅੰਗਰੀ ਸੰਗ ਲੇ ਚਾਲੇ, ਆਗੇ ਬੇਠੈ, ਸਾਦ ਨਿਰਾਲੇ।
ਚਾਰੋ ਸਾਦ ਤਪਤ ਰਹੇ ਧੂਣੀ, ਰੂਖੀ ਬਾਂਸੀ ਖਾਏ ਅਲੂਣੀ।
ਕੌਤਕ ਡਿਠਾ ਸੰਤ ਏਹ, ਬੋਲੋ ਯਹਿ ਤੋਂ ਹਮਰੀ ਦੇਹ।
ਬੋਲੇ ਸੰਤ ਪ੍ਰਭੂ ਬਤਾਈ, ਪਾਛਲ ਜਨਮ ਤੋਹੇ ਧੂਣੀ ਤਾਈ।
ਚਾਰ ਜਨਮ ਤਪ ਤਪਿਓ ਭਾਰੀ, ਅਬ ਆਈ ਮੋਹ ਮਿਲਨੇ ਵਾਰੀ।
ਆਛੀ ਵਸਤ ਜੋ ਮੋਕਓ ਲਿਆਏ, ਲਾਏ ਧਰੋ ਮੈਂ ਤੁਮਰੇ ਆਗੇ।
ਤਬ ਮਨ ਮੇ ਅਤਸੇ ਪਛਤਾਏ ਬਖਸੋ ਬਖਸੋ ਭਈ ਖਤਾ ਏ।
ਪੇਖਿਆ ਸੰਤਾਂ ਅਜਬ ਨਜ਼ਾਰਾ, ਪਸ਼ੂਆਂ ਕੋ ਕਰ ਰਹੇ ਥੇ ਚਾਰਾ।
ਬੋਲਦ ਦਿਖ ਹੈ ਵਡੇ ਵਡੇਰੇ, ਭੈਣ ਬਿਖੀ ਗਊ ਜਬ ਹੇਰੇ।
ਕੋਹਤ ਕੇਹੜ ਹੀ ਭਇਓ ਦੀਵਾਨਾ, ਛੋੜ ਦੀਓ ਹਲ ਕੋ ਜੋਤਾਨਾ।
ਸੁਕਣ ਲਾਗੀ ਖੇਤੀ ਸਾਰੀ, ਬੈਲ ਜੋੜ ਨਹਿ ਭਰੇ ਕਿਆਰੀ।
ਮਾਟੀ ਇਨ ਸੰਗ ਕਰਤੀ ਰਾਰਾ, ਬੈਲ ਕਹਿ ਯੇਹ ਖਸਮ ਹਮਾਰਾ।
ਅਬ ਕ੍ਰਿਆ ਖਾਵੇਂਗੇ ਸਿਰ ਤੇਰਾ, ਆਵੈ ਤੰਫਾ ਨਵੋ ਸ਼ਵੇਰਾ।
ਪਾਕੀ ਖੇਤੀ ਗਹੇ ਖਲਆਣੇ, ਕੇਵਲ ਨੌਂ ਮਣ ਹੋਏ ਦਾਣੇ।
ਨੌਂ ਮਣ ਦਾਣੇ ਪਾਓ ਭੜੋਲੇ, ਉਪਰ ਸੇ ਢੱਕਣਾ ਨੀਂਹ ਖੋਲੇ।
ਨਵੀਂ ਗੇਹੂ ਲਾਲ, ਹੁਵੈ ਆਈਮਾਈ ਢੱਕਣ ਭੜੋਲੇ ਲਾਹੀ।
ਪੁਨਾ ਦੋਏ ਮਣ ਨਿਕਲੇ ਦਾਣੇ, ਮਾਈ ਪੀਸਣ ਕੇ ਹਿਤ ਛਾਣੇ।
ਸੰਤ ਕਹਿ ਸੁਣ ਮਾਈ ਮੋਰੀ, ਅਬਤਕ ਬਣੀ ਪ੍ਰਤੀਤ ਨਾ ਤੋਰੀ।

ਰਾਮ ਪੁਰੀ ਯਹ ਜੋ ਸਾਖੀ, ਸੰਤ ਗੁਪਾਲ ਸਿੰਘ ਮੋਹੇ ਭਾਖੀ।

ਆਠਵੀਂ ਸਾਖੀ ਸੰਪੂਰਨੰ ॥

ਦੋਹਰਾ : ਸੰਤੋਖੀ ਸੰਤ ਸੰਤੋਖ ਸਿੰਘ ਕੁਝਰਾਂ ਵਾਲੇ ਸੈਂਹਰ।
ਕਿਰਤ ਕਰੇ ਵਹਿ ਸੁਖ ਘਣਾ ਅਤਸੇ ਪ੍ਰਭ ਕੀ ਮੇਹਰ।

ਚੌਪਾਈ : ਝੂਠੋ ਝੂਠ ਮੁਕਦਮਾ ਬਣਿਆ, ਕੁਦਰਤ ਅਜਬ ਹੀ ਤਾਣਾ ਤਣਿਆ।
ਅਲੰਕ੍ਰਿਤੀ ਨੰਹਿ ਕਿਸੇ ਚੁਰਾਏ, ਤ੍ਰਿਕਾਲ ਦਰਬਕੋ ਝੂਠ ਅਲਾਏ।
ਨੀਦਾਨ ਵਿਰੋਦ ਕਰੀਓ ਬਹੁਭਾਰੀ, ਨੰਹਿ ਨੀਚ ਸਮਜੇ ਗਾਵਾਰੀ।
ਸੰਤ ਪੜਹਿ ਨਿਤ ਹੀ ਗੁਰਬਾਣੀ, ਜਿਸਮੇ ਗਿਆਨ ਦੀਓ ਗੁਣ ਖਾਣੀ।
ਸਿਮਰਿਓ ਮਨ ਮਹਿ ਗੁਰ ਪ੍ਰਤਾਪ, ਰਾਖੋ ਮੋਹਿ ਹਾਥ ਦੇ ਆਪ।
ਚਪੜਾਸੀ ਆਏ ਕਹੇ ਨਕੇਤ, ਸੰਤਾਂ ਦਾ ਸੀ ਕਰਕੇ ਹੇਤ।
ਲੀਜੋ ਸੰਗ ਅਗਵਾਹ ਤੁਮ ਸਾਰੇ, ਐਨ ਤਰੀਕ ਪੈ ਪਹੁੰਚੇ ਸਾਰੇ।
ਉਹਾ ਆਪ ਕੋ ਕਰੇਂ ਬਿਲੋਕਣ, ਭੁਗਤਾਵੇਂ ਹਮ ਪੇਹਲੇ ਲੋਕਣ।
ਚਾਰ ਅਗਵਾਹ ਸੰਤ ਲੇ ਚਾਲੇ, ਸਤਿਗੁਰ ਜੀ ਦੇ ਚੋਜ ਨਿਰਾਲੇ।
ਲਵਪੁਰ ਸੈਹਰ ਕੀ ਪੜੀ ਤਰੀਕ, ਪੁਜੋ ਐਨ ਸਮੇਂ ਸਿਰ ਠੀਕ।
ਸਟੇਸ਼ਨ ਪਰ ਤੀਨੋ ਖੁੰਝ ਗਏ, ਸੰਤ ਇਕੱਲੇ ਹੀ ਰਹਿ ਗਏ।
ਪਰਾ ਰਬਦ ਭੀ ਕਰ ਅਰਦਾਸ, ਏਕ ਕਰੀ ਕਚੈਰੀ ਪਾਸ।
ਚਪੜਾਸੀ ਪੇਖਤ ਦੀ ਅਵਾਜ਼, ਸੰਤੋਖ ਸਿੰਘ ਹੋਏ ਹਾਜ਼ਰ ਭਾਗ।
ਸੰਤੋਖ ਸਿੰਘ ਭਇਓ ਹਾਜਰ ਜਬਹੀ, ਝਗੜੇ ਵਾਲੇ ਖੜੇ ਥੇ ਸਭ ਹੀ।
ਲੀਜੇ ਜੱਜ ਉਗਵਾਹੋ ਨਾਮ, ਹਾਜ਼ਰ ਹਾਜ਼ਰ ਕਹੇਂ ਤਮਾਮ।
ਗੁਪਤ ਸਹੀਦੋ ਕੀ ਯਹਿਕਾਰ, ਸਾਕਿਓ ਜੱਜ ਨਹਿ ਬਾਤ ਵਿਚਾਰ।
ਸਨਮੁਖ ਹੀ ਥੇ ਵਹਿ ਝਗੜਾਲੂ, ਕਰ ਮਲੂਮ ਨਾ ਸਾਕੇ ਹਾਲੂ।
ਸਤਿਗੁਰ ਜੀ ਨੇ ਫੇਰਿਓ ਪਾਸਾ, ਸੰਤਾਂ ਦੀ ਭਈ ਦੂਰ ਨਿਰਾਸਾ।
ਸੰਤ ਬਰੀ ਜੱਜ ਨੇ ਕੀਨੇ, ਸਭ ਵਿਰੋਧੀ ਝੂਠੇ ਕੀਨੇ।
ਸਚੋ ਸੱਚ ਨਿਬੇੜਿਓ ਆਪ, ਸੰਤ ਕਹਿ ਧੰਨ ਗੁਰ ਪ੍ਰਤਾਪ।
ਰਾਮ ਪੁਰੀ ਏਹ ਸੰਤਾਂ ਸਾਖੀ, ਸੰਤ ਨੰਰਿਦਰ ਸਿੰਘ ਮੋਹੇ ਭਾਖੀ।

ਨੌਵੀਂ ਸਾਖੀ ਸੰਪੂਰਨੰ ॥

ਦੋਹਰਾ : ਕਰਨਾ ਧਰ ਪ੍ਰਭ ਆਪ ਹੋ ਮੋ ਮਤ ਨਿਜ ਕਛੁ ਨਾਹੇ।
ਵਡ ਪ੍ਰਤਾਪ ਕੇ ਸੁਖ ਸਦਨ ਬਸੋ ਮੋ ਹਿਰਦੇ ਮਾਹੇਂ।

ਮਮ ਨਾਮ ਸਮ ਨਾਮ ਹੈ ਦਮਦਮਾ ਤਿਸ ਗਾਮ।
ਖੂਨਾ ਨਗਰ ਕਹਿ ਗਏ ਥੇ ਵਡ ਪ੍ਰਤਾਪ ਅਭੀਰਾਮ।

ਚੌਪਈ : ਤਸੀਲ ਮੁਕਤਸਰ ਹੈ ਤਿਸ ਕੇਰੀ, ਆਇਉ ਦੌਰਾ ਥਾ ਬਹੋ ਦੇਰੀ।
ਅਰਜ ਕਰੀ ਭੈਰੋਂ ਸਿੰਘ ਭਾਈ, ਪ੍ਰਸ਼ਨ ਚਿਤ ਆਏ ਰਘੁਰਾਈ।
ਆਏ ਪ੍ਰਅੰਕ ਪਰ ਪ੍ਰਭੁ ਬਿਰਾਜੇ, ਮਾਨੋ ਜਿਮ ਗੋਕਲ ਪਤੀ ਸਾਜੇ।
ਜਥੇਦਾਰ ਹੋਰ ਸਭ ਸੰਗਤ, ਛਕ ਰਹੇ ਦੂਧ ਲਗਾਏ ਪੰਗਤ।
ਭੈਰੋਂ ਸਿੰਘ ਕੀ ਸੇਪਨ ਆਈ, ਗੋਹਾ ਕੂੜਾ ਕਰਨੇ ਤਾਂਈ।
ਗੁਰੂ ਕੀ ਘੋੜੀ ਕੇ ਢਿਗ ਧਾਂਈਂ, ਚਿਮਕੀ ਘੋੜੀ ਜੈਸ ਡਰਾਈਂ।
ਪਿਛਲ ਲਾਤ ਘੋੜੀ ਅਸ ਮਾਰੀ, ਦੜ ਗਾਟੇ ਵਹ ਪੜੀ ਵਿਚਾਰੀ।
ਪ੍ਰਾਣ ਪੰਖੇਰੂ ਉਡਤ ਭੈ, ਦੂਧ ਕੇ ਘੁਟਕੇ ਵਹੀ ਰੁਕ ਗਏ।
ਆਹਾ ਕੀ ਹੋਇਆ ਕੀ ਹੋਇਆ, ਸਭ ਕੋ ਸੰਸੇ ਥਾ ਜਿਮ ਜੋਇਆ।
ਕਾਲ ਵਸ ਜਿਹ ਭਈ ਵਿਚਾਰੀ, ਲਾਗੇ ਕਰਨ ਦੁਖਤ ਨਰ ਨਾਰੀ।
ਬਹੁਤ ਦੇਰ ਤਕ ਹੋਸ਼ ਨਾ ਆਈ, ਭੈਰੋ ਸਿੰਘ ਗਿਆ ਘਬਰਾਈ।
ਸੀਘਰ ਬੋਲੇ ਪ੍ਰਭ ਕ੍ਰਿਪਾਲ, ਭੈਰੋ ਸਿੰਘ ਇਸ ਦਯੋ ਉਠਾਲ।
ਕੋ ਖਤਰਾ ਨੈ ਨਹ ਘਬਰਾਉ, ਨਿਰ ਸੰਦੇਹ ਤੁਮ ਜਾਏ ਉਠਾਉ;
ਭੈਰੋ ਸਿੰਘ ਹਾਥ ਜਬ ਲਾਇਆ, ਤਤ ਛਿਨ ਸਾਂਹਸ ਵਜੂਦ ਮੇ ਆਇਆ।
ਪੀੜ ਪਰਬ ਨਾ ਤਿਸ ਕੇ ਕੋਈ, ਇਮ ਜਾਗੀ ਜਿਮ ਦੇਰ ਮੇ ਸੋਈ।
ਅਚਰਜ ਸੰਗਤ ਸੀ ਭਈ ਸਾਰੀ, ਕੈਸੀ ਲੀਲਾ ਤੁਮ ਬਨਵਾਰੀ।
ਛਕਿਓ ਸਮੁੰਦਰ ਸੁਖ ਸੋ ਸਭਨੇ, ਕਰੀਓ ਤਿਆਰ ਆਗੇ ਪ੍ਰਭ ਨੇ।
ਇਮ ਕੌਤਕ ਕਰ ਗਏ ਅਗਾਰੀ, ਅਬ ਲੋ ਯਾਦ ਕਰੇ ਨਰ ਨਾਰੀ।
ਰਾਮਪੁਰੀ ਮਾਨਾ ਦਾ ਹੋਲਾ, ਤਿਮ ਕੌਤਕ ਕਰ ਲਾਹਿਉ ਉਹਲਾ।

ਦਸਮੀ ਸਾਖੀ ਸੰਪੂਰਨੰ ॥

ਦੋਹਰਾ : ਏਕ ਦਿਵਸ ਇਕ ਗਾਮ ਮੇ, ਆਏ ਕਰੁਨਾ ਨਿਦਾਨ।
ਸੰਗਤ ਭਈ ਪ੍ਰਮੋਧ ਅਤ ਆਥਨ ਪੋਰ ਦਿਵਾਨ।

ਚੌਪਈ : ਸੰਗਤ ਮੇ ਅਸ ਬਚੁ ਸੁਨਾਇਓ, ਵਾਰਾ ਤੜਕੇ ਜਹੈ ਲਾਇਓ।
ਸਗਲੇ ਜਨ ਮਜਨ ਕਰ ਆਇਉ, ਕੇਸਨ ਮੇ ਜਲ ਪਾ ਕਰ ਨਾਇਓ।
ਬਿਨ ਇਸ਼ਨਾਨ ਵਾਰ ਮੇ ਆਣਾ, ਪੁਨ ਦੀ ਥਾਂ ਅਹਿ ਪਾਪ ਲਗਾਣਾ।
ਸੁਣ ਅਰਦਾਸ ਗਏ ਸਭ ਧਾਮਾ, ਪੁਨਾ ਸੁਭਾ ਆਏ ਨਰ ਬਾਮਾ।
ਗਿਆਨਾ ਸਿੰਘ ਜੀ ਲਾਇਉ ਵਾਰਾ, ਬੈਕੁੰਠ ਪੁਰੀ ਕਾ ਭਯੋ ਨਜ਼ਾਰਾ।
ਜਬ ਪ੍ਰਭ ਭੋਗ ਵਾਰ ਕਾ ਪਾਇਉ, ਤਬ ਪ੍ਰਭ ਢਿੱਗ ਇਕ ਸਿੰਘ ਅਲਾਇਉ।

ਗਰੀਬਨਿਵਾਜ ਚਰਨ ਗ੍ਰਹਿ ਪਾਉ, ਨੀਮਰ ਹੋਏ ਬੋਲਿਉ ਸੱਦ ਭਾਉ।
ਦੀਨ ਦਿਆਲ ਭਏ ਕ੍ਰਿਪਾਲ, ਜਾਂਵਤ ਭਏ ਤਹੈ ਕੇ ਰਥ ਨਾਲ।
ਪ੍ਰਯਕ ਡਸਾਏ ਦੀਨ ਗ੍ਰਹ ਮਾਹੀ, ਕਰ ਵਿਛਾਵਿਨ ਪ੍ਰਭੂ ਬਿਠਾਈ।
ਕਰਤ ਰਹੇ ਬਚ ਸਿੰਘਨ ਸਾਥ, ਦੀਰਘ ਦਰਸੀ ਕਰਨਾ ਨਾਥ।
ਜਿਹ ਗਰੇਹ ਗਏ ਤੇ ਨਾਮ ਵਜੀਰ, ਕਪੂਰ ਕੌਰ ਪਤਨੀ ਤੇਹ ਤੀਰ।
ਕਪੂਰ ਕੌਰ ਕਰ ਜੋਰ ਇਓਂ ਕਹਿ, ਧੇਨ ਏਕ ਮਮ ਗ੍ਰਹ ਮੇ ਅਹੈ।
ਤਹਿ ਅਸਥਨ ਦਵੈ ਭਏ ਨਿਕਾਰੇ, ਕਰਨਾ ਕਰੋਂ ਕੋਈ ਚਾਲੇ ਕਾਰੇ।
ਜੋ ਮੋਹੇ ਲੋਗਨ ਅਹੰ ਬਤਾਇਓ, ਹਮ ਸਗਰੋਂ ਹੀ ਅਹੇ ਕਰ ਪਾਇਓ।
ਧੇਨ ਤੋ ਬਹੁਤ ਅਹੈ ਚੰਗੇਰੀ, ਜਾਏ ਪਿਖੀ ਪ੍ਰਭ ਜੀ ਬਿਨ ਬੇਰੀ।
ਤੇਹ ਪਰ ਕਰ ਪ੍ਰਭ ਜੀ ਨਿਜ ਫੇਰਾ, ਰਾਜੀ ਹੋਵੈ ਏਹ ਬਿਨ ਬੇਰਾ।
ਮੁਖਾਰ ਬਿੰਦ ਚੋਂ ਅਸ ਉਚਾਰੀ, ਪੰਕ ਲਿਉ ਛਨੇ ਮੇ ਡਾਰੀ।
ਮਾਝਾ ਪਓ ਧੇਨ ਕੰਡ ਪਾਏ, ਛਨਾਂ ਉਪਰ ਦੋਓ ਘਸਾਏ।
ਦੋ ਤੀਨ ਦਿਨ ਇਮ ਹੀ ਤੁਮ ਕੀਜੋ, ਚਾਰਾ ਕਾ ਦੂਧ ਸਮ ਹੀ ਲੀਜੋ।
ਜੈਸੇ ਕਰੀ ਪ੍ਰਭ ਤਿਮ ਇਨਹੋ ਕਹੀ, ਗਾਏ ਕੀ ਅਪਦਾ ਗਈ ਹਰੀ।
ਦੋਵੈ ਮਾਸ ਕੇ ਥੰਨ ਬੰਦ ਦੋਈ, ਚਾਰੋ ਸਮ ਚਾਲੇ ਦਿਨ ਸੋਈ।
ਥਨ ਦੋਵੇਂ ਦੀਖਤ ਥੇ ਨਾਹੇ, ਦੋਵੇਂ ਅਸ ਥਨ ਤਹ ਦੀਖਤ ਆਹੇ।
ਪ੍ਰਭ ਕਰਨਾ ਮੇ ਸਮ ਭਏ ਚਾਰੇ, ਨਿਗਮ ਕਰੀ ਅਸ ਤੋਹੋ ਜੁਹਾਰੇ।
ਰਾਮਪੁਰੀ ਤੂੰ ਭੀ ਤਹ ਧਿਆਏ, ਚਤਰ ਪਦਾਰਥ ਦੇ ਬਿਗਸਾਏ।

ਗਯਾਰਵੀਂ ਸਾਖੀ ਸੰਪੂਰਨੰ ॥

ਦੋਹਰਾ : ਬਾਂਗਰ ਪਾਕਿਸਤਾਨ ਮੇ ਘਨੀਆ ਗਾਮ ਇਕ ਆਹੇ।
ਜਥੇਦਾਰ ਹਕਾਰ ਸ਼ੁਭ ਮੇਲਾ ਕਹੀਉ ਤਾਹੇ।

ਕਬਿਤ : ਭੂਤ ਔਂ ਭਵਿਖ ਵਰਤਮਾਨ ਕੀ ਜੋ ਜਾਣੇ ਸਭ,
ਜਾਨ ਪ੍ਰਮਾਨ ਲੇ ਪ੍ਰਮਾਨ ਸਦੇ ਦੇਸ ਕੇ।
ਚੀਰ ਔਂ ਸਰੀਰ ਸੁਧ ਹੈਵੇ ਨਾਏ ਨੀਰ ਸ਼ੰਗ,
ਬੁਧ ਸੁਧ ਹੈਵੇ ਪੜ੍ਹੇ ਵਿਦਾਤ ਜੋ ਗਨੇਸ ਕੇ।
ਸਭ ਹੀਨ ਮੰਦ ਕਹੀਉ ਸੰਗਤੋ ਨਿਆਰੇ ਸਦ,
ਬਿਹੰਗਮਾ ਕੇ ਬਾਰੇ ਅੰਸ ਕਹੇ ਉਪਦੇਸ ਕੇ।
ਸੂਬਾ ਜੀ ਨੇ ਕਹੀਉ ਜਿਮ ਭਾਖੀਉ ਹੈਂ,
ਮਮ ਤਿਮ ਗੁਣਵਾਨ ਪੜ੍ਹੋਂ ਉਪਦੇਸ ਜੋ ਨਰੇਸ ਕੇ।

ਰਾ : ਜਿਮ ਖਗ ਨਿਸ ਦਰੁਮ ਪੈ ਭੋਰ ਪਈ ਕਹੀ ਔਰ ।
ਤਿਮ ਬਿਹੰਗਮ ਵਿਚਰਦੇ ਆਗਾਰ ਕਰੇ ਨੀਹ ਠੌਰ ।

ਚੌਪਈ : ਏਕ ਨੀਸਾ ਇਕ ਜਾਮ ਬਿਤਾਵੇ, ਗ੍ਰਿਸਤੀਨ ਨਹ ਘਣਾ ਦੁਖਾਵੇ ।
ਚੂਨ-ਪੂਨ ਜੋ ਉਸ ਕੇ ਹੋਈ, ਤਿਸੇ ਪ੍ਰਸਨ ਹੋਏ ਅਚਲੇ ਸੋਈ ।
ਕਰਨਾ ਕਰ ਹੈ ਬਿਰਭ ਪਰ ਹੇਤ, ਮਾਰ ਕੋ ਮਾਰ ਰਹੇ ਸੁਚੇਤ ।
ਕਿਸੀ ਕੋ ਅਪਨਾ ਅਰੀ ਨਾ ਜਾਨੇ, ਅਵਾਕ ਨਾ ਕਹੇ ਮੋਨ ਹੀ ਠਾਨੇ ।
ਪਰ ਸੁਤਾ ਨਿਜ ਸੁਤਾ ਸਮਾਨਾ, ਸੁਪਨੇ ਮਝਾਰ ਸਚੇਤ ਸੁਜਾਨਾ ।
ਜਨਨੀ ਸਮਪਰ ਨਾਰੀ ਜਾਣੇ, ਹਾਟਕ ਲੋਸਟ ਸਮ ਪਛਾਨੇ ।
ਪਰ ਖੇਦ ਮੋ ਖੇਦ ਅਘੈ ਤ੍ਰਸੜੇ, ਔਗਣ ਸੇ ਨਸਤੇ ਨਹੀਂ ਵਸਤੇ ।
ਜਾਮ ਜਾਮਣੀ ਮਜਨ ਆਛੇ, ਕਾਹੂ ਫਲ ਕੀ ਇਛ ਨਾ ਬਾਛੇ ।
ਪੰਜ ਗੁੰਥੀ ਕੰਠ ਹੋ ਸਾਰੀ, ਨਿਸ ਦਿਨ ਚੜੀ ਰਹੇ ਨਾਮ ਖੁਮਾਰੀ ।
ਪੰਜ ਮਾਰ ਪੰਜ ਉਰ ਧਾਰੇ, ਪੰਚਨ ਮੇ ਹੀ ਕਰੇ ਸੁਕਾਰੇ ।
ਮਾਯਾ ਕੀ ਥਾਤੀ ਨੈਹੇ ਬਾਂਧੇ, ਦੇ ਨਾ ਬੋਝ ਦੂਸਰੇ ਕਾਂਦੇਂ ।
ਨਿਸ ਦਿਨ ਸਿਮਰਨ ਮਾਹੇ ਗੁਜਾਰੇ, ਅਘਾਏ ਖਾਏ ਨਹਿ ਪਾਸੇ ਮਾਰੇ ।
ਅਲਪ ਆਹਾਰ ਅਚੇ ਸੁਖ ਸਾਰਾ, ਸੁਲਪ ਸੀ ਨੀਂਦਰਾ ਰਾਮ ਪਿਆਰਾ ।
ਗਰਿਸਤੀ ਸੰਗ ਰਾਰ ਨਾ ਕਰੇ, ਰਿਸ ਕੀ ਵਿਸ ਨਾ ਮਨ ਮੇ ਧਰੇ ।
ਸੌਚ ਇਸਨਾਨ ਮਰਯਾਦਾ ਰਾਖੇ, ਮੀਥਿਆ ਬਚ ਕਬਹੂੰ ਨਹ ਭਾਖੇ ।
ਮਾਰਜਨ ਕਰੇ ਪਾਤਰ ਜੂਠਾਰਾ, ਬੇਘ ਕਰੇ ਨਹ ਆਲਸ ਧਾਰਾ ।
ਗਰਿਸਥੀ ਕੇ ਗ੍ਰਹ ਜੋ ਕਿਛ ਹੋਵੈ, ਅਚ ਹੈ ਸੋਏ ਨਾ ਪਾਛੇ ਜੋਵੇ ।
ਸਬਦ ਸੁਰਤ ਮੇ ਮਨ ਪਰਚਾਵੇ, ਸਾਧ ਸੰਗਤ ਮੇ ਚਲ ਚਲ ਜਾਵੇ ।
ਅਸ ਬਿਹੰਗਮ ਕਰੇ ਨਾ ਜੋਈ, ਧਾਰਨ ਕਰ ਲੈ ਗਰਿਸਥ ਹੈ ਸੋਈ ।
ਕਾਮਕ੍ਰੋਧ ਕਾਇਆਂ ਕੋ ਗਾਲੇ, ਜਉ ਕੰਚਨ ਸੁਹਾਗਾ ਢਾਲੇ ।
ਮਾਰਗ ਛੋਡ ਕੁਮਾਰਗ ਜਾਵੈ, ਵੈਹਿ ਬਿਹੰਗਮ ਮਮ ਨਹ ਭਾਵੈ ।
ਦਸਮ ਮਸੰਦਨ ਕੋ ਤੌਉ ਜਾਰਾ, ਸੰਗਤ ਕਉ ਤਿਨ ਕਰੀਉ ਦੁਖਾਰਾ ।
ਸ਼ਕਾਦਿਤ ਕਦੀਨ ਕੀ ਹੈ ਆਈ, ਗਮਨ ਕਰੈ ਪਰ ਨਾਰੀ ਤਾਈਂ ।
ਪਰਾਅਮ੍ਰਿਤ ਬਿਨ ਅਚੈ ਨਹੀਂ ਸੋਈ, ਦੁਗਧ ਬੀਨਾ ਪਰਸਨ ਨਾ ਹੋਈ ।
ਨਿਹਾਲੀ ਨੀਚੇ ਊਪਰ ਮਾਂਗੈ, ਚਾਪੀ ਹੇਤ ਘਰ ਗ੍ਰਹਨੀ ਤਾਗੇ ।
ਮਾਰ ਖੂੰਢੇ ਕੀ ਅਸ ਮੇ ਮਾਰੋ, ਬਿਹੰਗਮ ਪੂਣਾ ਕਾਢ ਦਯੋ ਸਾਰੋ ।
ਸੁਰਦੇਸ਼ ਬਚ ਸੁਣ ਸਰਮਾਇਆ, ਆਹਿਲੱਆ ਹਿਤ ਜੋ ਕਰਮ ਕਮਾਇਆ ।
ਬਰਸਤ ਭੈ ਨੈਨ ਤਿਸ ਕੇਰੇ, ਸੰਗਤ ਪ੍ਰਭ ਕੋ ਕਹੀਉ ਬੇਰੇ ।

ਪ੍ਰਭ ਜੀ ਇਹਾ ਸੇ ਉਠ ਚਾਲੇ, ਅਭਰ ਹਮ ਕੋ ਅਭੀ ਉਠਾਲੇ।
ਅਸ ਬਚ ਜਬੇ ਕਦੀਏਨ ਨੇ ਭਾਖਾ, ਪ੍ਰਭ ਜੀ ਕਹੀਉ ਬੈਠੇ ਰਹੋ ਸਾਖਾ।
ਖਿਤ ਪਤ ਤੋ ਨੀਜ ਰੋਣਾਂ ਰੋਵੈ, ਸਾਹਸ ਭਗਨ ਕੇ ਸਰਾਪ ਕੋ ਧੋਵੈ।
ਹਮ ਪਰ ਛੀਂਟ ਨਹੀਂ ਵਹਿ ਗੌਰੇ, ਬੈਠੇ ਰਹੋ ਨਾ ਜਾਵੇ ਡੇਰੇ।
ਚਾਰੋਂ ਤਰਫ ਬਹੀ ਜਲਧਾਰਾ, ਬੀਚ ਇਮ ਜਿਮ ਪਿੜ ਖਲਵਾਰਾ।
ਬੀਹੰਗਮਾ ਪ੍ਰਤੀ ਉਪਦੇਸ ਬਹੁ ਕਹਾ, ਇੰਦਰ ਭੀ ਸੁਣ ਰਇਉ ਆਹਾ।
ਮਨੁਜਾ ਆਤਰ ਜਨ ਜੋ ਆਹੇ, ਤਰਾਸ ਕੀ ਲਾਜ ਹੈ ਤਿਸ ਕੋ ਕਾਹੇ।
ਕਰੀ ਕਾਗਜ ਕੀ ਕਰੀ ਪੈ ਆਣੈਂ, ਕਾਮ ਵਸ ਤਨ ਕੂਪ ਪਸਾਣੇ।
ਅਕੰਸ ਸਹ ਸੀਸ ਨਿਸ ਜਾਮ, ਖੁਦਿਆਵੰਤ ਤ੍ਰਿਪਤ ਨ ਕਾਮ।
ਤਿਮ ਕਾਮ ਵੱਸ ਮਾਨਵ ਜੋ ਹੈ, ਖਿਤ ਪਤ ਸਮ ਵਹਿ ਲਜਤ ਹੋਹੈ।
ਇਸੀ ਹੇਤ ਮਮ ਬਚ ਹਿਏ ਧਾਰੋ, ਮਾਰ ਕੋ ਮਾਰ ਹੀਏ ਸੁਧਾਰੋ।
ਰਾਮਪੁਰੀ ਉਪਦੇਸ ਏਹ ਗੁਰੂ ਕਾ, ਮਨੋਜਾ ਆਤਰ ਧੀਰਜ ਉਰ ਕਾ।

ਬਾਹਰਵੀਂ ਸਾਖੀ ਸੰਪੂਰਨੰ ॥

ਸਲੋਕ : ਤੂੰ ਤੂੰ ਕਰਤਾ ਤੂੰ ਭੈਆ ਮੁਝ ਮੇਂ ਰਹੀ ਨਾ ਤੂੰ।
ਆਪਾ ਪਰ ਕਾ ਮਿਟ ਗਿਆ ਜਹਿ ਦੇਖਾ ਤਹਿ ਤੂੰ।

ਦੋਹਰਾ : ਬਾਬਾ ਸੰਤ ਸਿੰਘ ਜੀ ਰਹਿ ਹੈ ਗਹਿਰ ਗੰਭੀਰ।
ਇਮ ਸਤਿਗੁਰੂ ਕਹੈ ਜਿਨੈ ਕੋ ਏਹ ਹੈ ਨਰ ਫਕੀਰ।

ਚੌਪਈ : ਨਰ ਫਕੀਰ ਨਾਮ ਫਿਰ ਧਰੀਉ, ਉਜਾਂਲਾ ਸੀਤ ਪ੍ਰਸਾਦ ਦੇਹ ਕਰੀਉ।
ਵਿਸਾਖਾ ਸਿੰਘ ਵੰਡਾਲਿਏ ਕੋਲ, ਦਸਤਕਾਰੀ ਰਹੇ ਸਿੱਖ ਅਮੋਲ।
ਭੰਗਵਾਂ ਪਿੰਡ ਸੀ ਸੰਤਾ ਕੇਰਾ, ਵਿਸਾਖਾ ਸਿੰਘ ਕੋ ਭੈਣੀ ਡੇਰਾ।
ਗੱਲਾ ਜਿਸ ਥਾਂ ਸਭ ਨੇ ਹੇਰਾ, ਅਹਰਨ ਇਸ ਥਾਂ ਸੰਤਾ ਕੇਰਾ।
ਉਸਤਾਦ ਸਗੀਰਦ ਕਰੇ ਦੋਉ ਕਾਮਾ, ਸੀਮਰੇ ਮਨ ਮੈਂ ਪ੍ਰਭੂ ਅਭਿਰਾਮਾ।
ਪੰਜ ਸਾਲ ਦੇ ਵੱਡ ਪ੍ਰਤਾਪ,, ਆਏ ਖੇਲਦੇ ਕੋਲ ਸੀ ਆਪ।
ਇਖ ਚੂਸਦੇ ਥੇ ਵਹਿ ਆਏ, ਸੰਤਾ ਚਾਹੀਉ ਇਮ ਅਜਮਾਏ।
ਦੇਵੈ ਢੋਕਾ ਜਹਿ ਕੋ ਨਹੀਂ, ਸੰਤਾ ਸੋਚ ਕਰੀ ਮਨ ਮਾਹੀ।
ਸੰਤਾ ਜਬ ਇਮ ਕਰੀਉ ਵੀਚਾਰਾ, ਵੱਡ ਪ੍ਰਤਾਪ ਇਖ ਦੀਉ ਸਾਹਾ।
ਬਹੁਤ ਖੁਸੀ ਹੋਏ ਵੱਡ ਪ੍ਰਤਾਪ, ਦੇਵਨ ਆਏ ਮਾਰਿਉ ਆਪ।
ਜੂਠੀ ਗੁੱਲੀ ਸੰਤ ਸੀ ਤੋੜੇ, ਵਿਸਾਖਾ ਸਿੰਘ ਨੇ ਇਕ ਦਮ ਹੋੜੇ।
ਇਨ ਕਾ ਸੀਤ ਪ੍ਰਸਾਦ ਅਨਮੋਲ, ਆਪ ਦਿਆ ਆ ਤੇਰੇ ਕੋਲ।

ਇਨਹੇ ਨਿਵੇਗੇਂ ਾਜ ਮਹਾਰਾਜੇ ਸੀਤ ਪ੍ਰਸਾਦ ਕੋ ਤਰਸੇ ਬਾਜੇ।
ਸੀਤ ਪ੍ਰਸਾਦ ਜਾ ਛਕਿਆ ਜਾਨ, ਅੰਤਰ ਮੁਖੀ ਭਇਓ ਚਾਨਾਨ।
ਵਿਮਲ ਮਨੀਖਾ ਸੰਤਾ ਹੋਈ, ਵਿਕਾਰ ਸਪਰਸ ਕੇਰ ਨਾ ਕੋਈ।
ਸੁਖਅਮਿਤ ਹੈ ਮਿਲਿਉ ਮਨ ਕੋ, ਗੁਰੂ ਕੀ ਸੇਵਾ ਲਇਉ ਤਨ ਕੋ।
ਬਹੁਤਾ ਰਹੇ ਹੈਂ ਗੁਰੂ ਕੇ ਧਾਮ, ਕਬੀ ਕਬੀ ਜਾਵੈ ਹੈ ਗਾਮ।
ਨਗਰ ਨਿਵਾਸੀ ਮਿਲ ਕੇ ਸਾਰੇ, ਸੰਤਾ ਪ੍ਰਤੀ ਇਮ ਬਾਕ ਉਚਾਰੇ।
ਮੇਲਾ ਕਰਵਾਵੋ ਮਨਜ਼ੂਰ, ਸੰਗਤ ਦਰਸ਼ਨ ਚਾਹੇ ਹਜ਼ੂਰ।
ਸੰਤਾ ਅਰਜ ਕਰੀ ਜਬ ਜਾਏ, ਸਤਿਗੁਰੂ ਕਹੀਉ ਜ਼ਰੂਰ ਹਮ ਆਏ।
ਸਭ ਨੇ ਸੁਨਿਉ ਮੇਲਾ ਜਬ ਹੀ, ਤੁਰਨ ਕਰੀ ਤਿਆਰੀ ਸਭ ਹੀ।
ਜਥੇਦਾਰ ਸਦੇ ਵਿਦਵਾਨ, ਭੰਗਮ ਬਨੇ ਸੁਵਰਗ ਸੁਮਾਨ।
ਆਲਮ ਭਗਤ ਸਿੰਘ ਪਤੰਗ, ਬੰਤਾ ਸਿੰਘ ਦਾ ਜਥਾ ਨਿਸੰਗ।
ਭੂਰੇ ਗਿਲਿਆਂ ਲਾਲ ਸਿੰਘ ਰਾਗੀ, ਬਿਰਤੀ ਟੂਟੇ ਨਾਹੀ ਲਾਗੀ।
ਗੁਰੂ ਹਰੀ ਸਿੰਘ ਜਿਮ ਇਮ ਕਹਿਆ, ਚਉਥਾ ਪਾਵਾਂ ਸਿਖੀ ਅਹਿਆ।
ਭਾਈ ਕਾਲੂ ਤੇ ਭਾਈ ਹੀਰਾ, ਰਾਗੀ ਮਰਦਾਨੇ ਕੁਲ ਮੀਰਾ।
ਪੈਂਤੀ ਸਾਲ ਦੇ ਗੁਰੂ ਜੁਆਨ, ਜਗ ਮੇ ਚਮਕੇ ਜੋ ਸਮਭਾਨ।
ਉੱਡਰਾਨ ਮੇ ਜਿਮ ਚਾਦ ਉਜਾਰਾਂ, ਤਿਮ ਸੰਗਤ ਮੈਂ ਹਰੀ ਦੁਲਾਰਾ।
ਪੈ ਗਿਆ ਭੋਗ ਵਾਰ ਕੋ ਜਬ ਹੀ, ਅਰਜ ਕਰੀ ਸੰਤਾ ਨੇ ਤਬ ਹੀ।
ਨਿਜਗ੍ਰਹਿ ਚਰਨ ਪਾਵੋ ਦਾਤਾਰ, ਸਰਬ ਸੁਖਾਂ ਦੇ ਦੇਵਨ ਹਾਰ।
ਚਲੋ ਚਲੇ ਪ੍ਰਭ ਜੀ ਫੁਰਮਾਇਆਂ, ਫੂਮਰੇ ਗਾਰੇਹ ਜਾਵਨ ਹਿਤ ਆਇਆ।
ਪ੍ਰਅਕ ਪੈਆਸਨ ਖੂਭ ਵਿਛਾਕੇ, ਆਦਰ ਸ਼ੋਹਤ ਪ੍ਰਭ ਭਾਈ ਬੀਠਾ ਕੇ।
ਨਿਹਾਲ ਕੌਰ ਨੂੰ ਕਰਿਉ ਇਸ਼ਾਰਾ, ਕਰਲੇ ਸੇਵਾ ਪ੍ਰਵਦਗਾਰਾ।
ਸਚੇ ਪਾਤਸ਼ਾਹ ਦੁਧ ਲਿਆਵਾਂ, ਪ੍ਰਭ ਬੋਲੇ ਮੈ ਹੋਰ ਕੀ ਚਾਵਾ।
ਦੁਗਦ ਤੋਂ ਲਾ ਕੇ ਸਭ ਮਲਾਈ, ਛਨਾ ਭਰ ਪ੍ਰਭ ਨਿਕਟ ਲਿਆਈ।
ਨਾ ਦੁਧ ਨਾ ਮਿੱਠਾ ਪਾਇਆ, ਚੇਤਾ ਪਿਆਰੇ ਪਿਆਰ ਭੁਲਾਇਆ।
ਸਤਿਗੁਰੂ ਛੱਕਨ ਲਗੇ ਮਲਾਈ, ਪ੍ਰੇਮੀਆਂ ਤਾਈਂ ਨਹੀਂ ਜਨਾਈ।
ਅਲੂਨਾ ਸਾਗ ਬੀਦਰ ਕੋ ਖਾਇਆ, ਭੀਲਨੀ ਦੇ ਬੇਰਾਂ ਭਰਮਾਇਆ।
ਛਿਲਾ ਖਾ ਗਿਆ ਕੇਲਿਆਂ ਕੇਰੀ, ਮਲਾਈ ਖਾਣੀ ਕੋਣ ਉਖੇਰੀ।
ਬਾਹਰੋ ਮਾਂ ਦਾ ਪੋਤਾ ਆਇਆ, ਮਥਾ ਦੀਦੀ ਚੁਕ ਟਿਕਾਇਆ।
ਗੱਲ ਪਲਾ ਹਥ ਜੋੜ ਕੇ ਬੋਲੀ, ਸਤਿਗੁਰੂ ਮੰਗਾਂ ਵਸਤ ਅਮੋਲੀ।
ਸਤਿਗੁਰੂ ਕਹੇ ਰਹੋ ਜਿਮ ਮਾਤਾ, ਭਲੀ ਕਰੇਗਾ ਆਪ ਬੇਦਾੜਾ।

ਪ੍ਰਭ ਜੀ ਏਹ ਪੋਤਰਾ ਮੇਰਾ, ਇਨ ਕੀ ਖੀਨੀ ਕਰੇ ਉਖੇਰਾ।
ਪੁਤਰ-ਪਿਤੇ ਦਾ ਪਿਆਰ ਨਾ ਮਾਨੇ. ਜਾਨੀ ਜਾਨ ਆਪ ਤੂੰ ਜਾਣੇ।
ਇਨਕਾ ਪ੍ਰਭ ਜੀ ਕਸਟ ਮਿਟਾਉ, ਪੁਤਰ ਪਿਉ ਦਾ ਸੰਗ ਨਬਾਉ।
ਇਨਕੀ ਮੌਤ ਜਗੀ ਨਾ ਜਾਵੈ, ਭਰ ਗਲੇਚੂ ਮਾਈ ਅਲਾਵੈ।
ਹੱਸ ਕਰ ਬੋਲੇ ਵੱਡ ਪ੍ਰਤਾਪ, ਸਤਿਗੁਰੂ ਕ੍ਰਿਪਾ ਕਰਨਗੇ ਆਪ।
ਅਗੇ ਤੇ ਐਸਾ ਨਾ ਹੋਵੈ, ਇਸ ਵਿਜੋਗ ਮੈ ਕੋਈ ਨਾ ਰੋਵੈ।
ਪੁਤਰ-ਪੋਤੇ ਦੋਹਤੇ ਹੋਏ, ਅਫਰੀਕਾ ਮੈ ਬਸ ਰਹੇ ਸੋਏ।
ਰਾਜ ਸਿੰਘ ਨਾਮ ਸੁਭ ਭਾਏ, ਗੁਰੂ ਜਗਜੀਤ ਮਹੰਤ ਬਨਾਏ।
ਇਕ ਵੀਰ ਫਗਵਾੜੇ ਕੋਲ, ਖੋਖੜਾਂ ਪਿੰਡ ਮੈ ਬਸੇ ਅਡੋਲ।
ਪਿਆਰਾ ਸਿੰਘ ਨਾਮ ਤਿਸ ਕੇਹਾ, ਸੰਤਾਂ ਦੀ ਏਹ ਯਾਦ ਸਵੇਰਾ।
ਇਨ ਕੇ ਦਾਦਾ ਸੰਤ ਸੀ ਭਾਰੇ, ਭੈਣੀ ਚੌਰਾਸੀ ਸਾਲ ਗੁਜਾਰੇ।
ਪੂਰਨ ਸੰਤ ਇਨਹੇ ਪ੍ਰਭ ਕਹੀਉ, ਸੋ ਹੋਇਉ ਜੋ ਇਨਹੈ ਚਹੈਉ।
ਇਕ ਸੋ ਚਾਰ ਸੀ ਬਰਸ ਗੁਜ਼ਾਰੇ, ਫੇਰ ਸੰਤ ਪ੍ਰਲੋਕ ਪਧਾਰੇ।
ਪੋਤਰੇ ਅਬ ਮਾਯਾ ਮੈਂ ਖੇਲੇਂ, ਧੰਨ ਸਤਿਗੁਰੂ ਜਿਸ ਨੇ ਸੰਗ ਮੇਲੇ।
ਰਾਮਪੁਰੀ ਕਹ ਧੰਨ ਗੁਰੂ ਸਿੱਖ ਜਿਨ, ਕੇ ਗਰਿਹ ਹੋਏ ਮਹਾਂਰਿਖ।

ਤੇਹਰਵੀ ਸਾਖੀ ਸੰਪੂਰਨੰ

ਦੋਹਰਾ : ਗਾਮ ਗੰਗਾ ਸਿੰਘ ਵਾਲ ਥਾ ਦੋ ਸੈ ਚੋਰੰਜਾ ਚੱਕ॥
ਲੋਲਪਰ ਦੋਰਾ ਕਰੇ ਥੇ ਗੁਰੂ ਪ੍ਰਤਾਪ ਅਨਥੱਕ॥
ਸੰਤ ਬਲਵੰਤ ਸਿੰਘ ਇਮ ਕਹਾ ਸੁਨੋ ਕਵੀ ਗੁਰਬਖਸ਼॥
ਕ੍ਰਿਪਾ ਨਕੇਤ ਮਮ ਗਾਮ ਮੈਂ ਭਵ ਤਾਰਨ ਆਏ ਸਖਸ਼॥

ਕਬਿਤ : ਫੈਲਤ ਦਰੋਮ ਜਿਮ ਰਿਤੂ ਸਮੇਂ ਹੁਮ ਧੁਮ,
ਗੁਮ ਗਮ ਗਏ ਸਿੰਘ ਫੈਲੇ ਤਿਉਂ ਦਿਦਾਰ ਤੇ।
ਮੰਡਲ ਕੇ ਪਤੀ ਖਿਨਿ ਜਾਹੇ ਜਹੇਂ ਦਰ ਮਾਹੇਂ,
ਸੂਖਨ ਦੇਹਿ ਭੂਖਨ ਕੇ ਦੁਖਨ ਨਿਵਾਰਤੇ ਮੂੜਨ ਕੋ ਗਿਆਨ ਦਿਉ।
ਧਿਆਨੀਆਂ ਕੋ ਧਿਆਨ ਦੀਉ ਮਾਨੀਆਂ ਕੇ ਮਾਨ ਤੋੜੇ ਹੋੜੇ ਹੰਕਾਰ ਤੇ।
ਰਾਮਪੂਰੀ ਰਾਮ ਕੇ ਭਤੀਜ ਸਿਖੀ ਬੀਜ-ਬੀਜ ਕਰੇ ਹੈ।
ਨਾਚੀਜ - ਚੀਜ ਸਾਰੇ ਸੰਸਾਰ ਤੇ॥

ਸ੍ਵੈਯਾ : ਦੀਰਿਗ ਹੋਤੇ ਦੀਖਤ ਨਹੇ ਜੈਹਿ ਕੋ ਸਰਤਾ ਤਟ ਪਿਆਸ ਮੇਂ ਅਚੇ ਨਾ ਨੀਰੇ।
ਤੁਰਨਾ ਪਨ ਔਰ ਹੀ ਕਾਜ ਗਇਓ ਅਰ ਜਾਠਰ ਮੇਂ ਸ਼ਤ੍ਰੁਰਤਾ ਵੀਰੇ।



ਧਨ ਖੀਨ ਹੁਸੀਨ ਕਮੀਨ ਭਇਓ ਬੇਦੀਨ ਕੀਸੀ ਤ੍ਰੀਨ ਸੇ ਪਸੂ ਨੀਰੇ।
ਅਸ ਭੂਦਰ ਕੇ ਸਮ ਮਾਨਵ ਕੋ ਗੁਰਦੇਵ ਕਿਯੋ ਸੁਰਏਸ ਸਰੀਰੇ।

ਦੋਹਰਾ : ਇਸੀ ਗਾਮ ਮੈਂ ਰਹੇ ਥੇ, ਗੁਰੂ ਕੇ ਸਿੰਘ ਬਖਸੀਸ।
ਲਾਗੀ ਆਗ ਥੀ ਇਖ ਕੋ, ਦੇਖਹ ਲੋਕ ਅਰਦੀਸ।

ਚੌਪਾਈ : ਲੋਗਨ ਕੋ ਦਿਖਰਾਵਨ ਹੇਤ, ਕੌਤਕ ਕਿਯੋ ਕਰਨਾ ਨਕੇਤ।
ਕਹਯੋਂ ਸਭੀ ਕੋ ਆਗ ਬੁਝਾਉ ਜਥੇਦਾਰ ਸਭ ਤਾਗੀ ਜਾਓ।

ਸੰਤ ਮੰਡਲੀ ਭਾਗੀ ਸਾਰੀ, ਜਬ ਪ੍ਰਭ ਜੀ ਅਸ ਗਿਰਾ ਉਚਾਰੀ।
ਗਾਮ ਕੇ ਲੋਕ ਸਭੀ ਚਲ ਆਏ, ਕੋਈ ਪਾਣੀ ਕੋਈ ਮਿਟੀ ਪਾਏ।

ਆਗ ਕੇ ਉਚੇ ਨਿਕਲੇ ਸੋਹਲੇ, ਆਵਹ ਪਾਛੇ ਪਰਤੇ ਢੋਲੇ।
ਕੋਈ ਕਹੇ ਈਖ ਕੋ ਵਾੜੋਂ, ਕੋਈ ਕਹੇ ਨ ਬੂਝੇ ਛਾਡੋ।

ਥਕ ਹਾਰ ਗਈ ਸੰਗਤ ਸਾਰੀ, ਨੈ ਬੁਝੇ ਕਹ ਹੈ ਨਰ ਨਾਰੀ।
ਇਸ ਪ੍ਰਕਾਰ ਮਚੀਓ ਰੋਲਾ, ਚਬ ਆਇਓ ਰੋਲੇ ਮੈਂ ਮੋਲਾ।

ਕਰਨਾ ਨਿਧੇ ਜਬ ਜਓ ਦਾਹੇ ਕੋ ਪੇਖਾ, ਇਕ ਦਮ ਬੁਝੀ ਨਹੀਂ ਭੁਲੇਖਾ।
ਜਹ ਜਹ ਆਗ ਵਹੀਂ ਰੁਕ ਗਈ, ਮਾਨੋ ਜਿਮ ਦਾਮਨੀ ਭਈ।

ਭੈਕੰਰ ਪਾਵਕ ਬੁਝੀ ਤੁਰਨ, ਚੇਹਰਾ ਨਾਲ ਗੁਲਾਲ ਸਪੂੰਨ।
ਇਮ ਕੌਤਕ ਕਰ ਡੇਰੇ ਆਏ, ਲੀਨ ਹੁਤਾਸਨ ਮਾਹੇ ਸਮਾਏ।

ਭਾਗ ਸਿੰਘ ਪ੍ਰਤੀ ਪ੍ਰਭ ਬੋਲੇ, ਮੋਹੇ ਛਾਇਆ ਕਰ ਦਿਓ ਢੋਲੇ।
ਪੋਹ ਕੀ ਸਰਦੀ ਕਾ ਥਾ ਜਾਡਾ, ਗਰਮ ਕਰੀਉ ਤਨ ਗਰਮੀ ਡਾਡਾ।

ਸਿੰਘਨ ਹਿਤ ਪ੍ਰਭ ਕਸਟ ਸਹਾਰੇ, ਬਿਦੀ ਚੰਦ ਜਿਮ ਭਠ ਉਬਾਰੇ।
ਤਨ ਪਹ ਜਲ ਅਥਾਹ ਪੁਵਾਇਆ, ਬਿਦੀਚੰਦ ਪ੍ਰਤੀ ਸੇਕ ਨਾ ਲਾਇਆ।

ਤਿਮ ਕਿਛ ਖਿਨ ਪ੍ਰਭ ਪਾਵਕ ਧਰਮ, ਤਨੋ ਖੁਹਾਕ ਦੇ ਕਰੀਓ ਨਰਮ।
ਆਥਨ ਪਉਰ ਸਜਾਏ ਦੀਵਾਨ, ਲਾਗੇ ਪ੍ਰਭੂ ਸੰਗੀਤ ਸੁਨਾਣ।

ਭੋਗ ਸਮੇਂ ਪ੍ਰਭ ਇਮ ਉਚਰੀਓ, ਬਖਸ਼ੀਸ ਸਿੰਘ ਚਿਤ ਸੋਕ ਨਾ ਕਰੀਉ।
ਦੇਹ ਕਮਾਦ ਕੀ ਸਕਰ ਪਈਉ, ਭਲੀ ਭਾਂਤ ਮੰਡੀ ਲੈ ਜਈਉ।
ਦਾਮ ਸਮਾਨ ਬਟੇਗਾ ਤੋਰਾ, ਨਿਰਸੰਦੇਹ ਹੋ ਕਰੋ ਨਾ ਝੋਰਾ।
ਬੁਧੂ ਦੇ ਸੀ ਆਵੇ ਵਾਗੂ, ਕਰੀਉ ਵੱਡ ਪ੍ਰਤਾਪ ਸੁਵਾਗੂ।
ਰਾਮਪੁਰੀ ਜਿਮ ਰੈਣ ਕੋ ਤਾਰੇ, ਤਿਮ ਉਪਕਾਰ ਸਤਿਗੁਰੂ ਜਗ ਸਾਰੇ।

ਚੌਹਦਵੀ ਸਾਖੀ ਸੰਪੂਰਨੰ ॥

ਦੋਹਰਾ : ਸੰਤ ਬਲਵੰਤ ਸਿੰਘ ਜਿਮ ਕਹੇ, ਤਿਮ ਲਿਖਉ ਵਿਚਾਰ ।
ਪਾਠ ਕਰਾਏ ਸਵਾਲਖ ਗੁਰੂ ਪ੍ਰਤਾਪ ਉਦਾਰ ।

ਚੌਪਾਈ : ਸਵਾਲਖ ਸੀ ਪਾਠ ਅਰੰਭੇ, ਇਰਖਾ ਵਾਦੀ ਭਏ ਅਚੰਭੇ ।
ਔਰ ਉਹਨਾਂ ਕੁਛ ਸੋਚ ਨਾ ਕੀਨੀ, ਗਰੰਥ ਬੇਅਦਬੀ ਹੈ ਕਹਿ ਦੀਨੀ ।
ਫਾੜ ਦਿਉ ਕੋ ਕਹਿ ਦਰਬਾਰ, ਬਹੁ ਭੜਕਾਏ ਸਿੰਘ ਸਰਦਾਰ ।
ਤਬ ਪ੍ਰਭ ਸ੍ਰੀ ਕਰਨਾ ਨਿਕੇਤ, ਕਾਨਫਰੰਸ ਕਰੀ ਕਰ ਹੇਤ ।
ਮੁਕਤਸਰ ਸਭ ਕਰੇ ਏਕਤ੍ਰ, ਭੇਜ ਭੇਜ ਜੀ ਨੀਜ ਪੱਤਰ ।
ਦੁਸਤਰ ਕੋ ਹਮ ਕਰਉ ਸੁਖੈਣ, ਗ੍ਰੰਥ ਨਹੀਂ ਫਾੜੀਓ ਪਤਰੇ ਹੈਨ ।
ਮਿਨਾਕ ਬਾਤ ਤੁਮ ਕਰੀ ਸੁਮੇਰ, ਗਹਜ ਕਹੀਉ ਸਤਿਗੁਰੂ ਸਮ ਕੇਹਰ ।
ਰਗੂਲੇਸਨ ਤਬ ਹੋਇਉ ਪਾਸ, ਗਮਨ ਕਾਲ ਸਭੀ ਗਏ ਹੁਲਾਸ ।
ਇਮ ਪ੍ਰਭ ਜੀ ਗਏ ਰੱਢੇ ਗ੍ਰਾਮ, ਕਾਨਫਰੰਸ ਕਾ ਵਹਾ ਇੰਤਜਾਮ ।
ਲੈਕਚਰ ਵਹਾ ਜਬ ਹੋਨੇ ਲਾਗਾ, ਆਇਉ ਆਕਾਲੀਉ ਕਾ ਦਲ ਭ ਗਾ ।
ਤੂਰਨ ਦੀਓ ਸਪੀਕਰ ਲਾਏ, ਮੇਲੇ ਮੈਂ ਦੀਉ ਰੌਲਾ ਪਾਏ ।
ਸੁਣੇ ਨਾ ਇਤ-ਉਤ ਕੀ ਬਾਣੀ, ਭੈ ਦੁਖੀ ਸਭ ਵਹਾ ਕੇ ਪ੍ਰਾਣੀ ।
ਰੀਸ ਮੈਂ ਕੂਕੇ ਆਏ ਜੁਆਨ, ਲੀਏ ਭਾਲੇ ਅਰ ਕਿਰਪਾਨ ।
ਨਰਮ ਦਿਲ ਸਿਰਗ ਸਿੱਲਾ ਜਿਉ ਹੋਏ, ਅਤ ਸੇ ਮਰਨਾ ਮਾਡ ਖਲੋਏ ।
ਬਲਵੰਤ ਸਿੰਘ ਕੋ ਪ੍ਰਭੂ ਹਕਾਰਾ, ਕਹਾ ਸਾਂਤੀ ਗਈ ਵਿਚਾਰਾ ।
ਤੋਹੇ ਸੀਲ ਹਮ ਸਬ ਸ ਜਾਣੇ, ਨੈ ਸੋਬਤ ਤਵ ਕਰ ਕ੍ਰਿਪਾਨੇ ।
ਬੋਲਿਓ ਕੜਕ ਸੂਰਮਾ ਤਬ ਹੀ, ਤੁਮ ਰੋਕੋ ਨੈਹ ਰੋਕੇ ਅਬ ਹੀ ।
ਇਮ ਜੀਵਨ ਸੇ ਮਰਨ ਚੰਗੇਰਾ, ਕਰੀਉ ਨੀਰਾਦਰ ਇਨ੍ਹੋ ਜੋ ਤੇਰਾ ।
ਪ੍ਰੇਮ ਮਈ ਪ੍ਰਭੂ ਗ੍ਰਿਹ ਉਚਾਰੀ, ਅਬ ਹੋਵੇ ਜੋ ਚਾਹੋਂ ਕਾਰੀ ।
ਜਬ ਟਿਕ ਬੈਠੇ ਸਿੰਘ ਦਲੇਰ, ਭਉ ਸਪੀਕਰ ਬੰਦ ਤੇਹ ਕੇਰ ।
ਲਾਇਉ ਜੋਰ ਆਕਾਲੀਉ ਭਾਰਾ, ਨਹਿ ਸਮਰੀਉ ਪ੍ਰਭ ਏਸ ਬੇਗਾਰਾ ।
ਔਰ ਬੈਟਰੀ ਔਰੋਂ ਧੂਤਾ, ਭਾਗ ਲੀਆਏ ਲਾਏ ਵਿਭੂਤਾ ।
ਕੋਈ ਨਾ ਚਾਲੀਉ ਮੈਕਰਾਫੂਨ, ਰਹੇ ਬਨਾਉਂਦੇ ਅਫਲਾ ਤੂਨ ।
ਆਲਮ ਗਰਜ ਗਰਜ ਕੇ ਆਖੇ, ਅਤਰ ਸਿੰਘ ਫਿਰਸਤਾ ਬਚ ਭਾਖੇ ।
ਜਾਰੀ ਕਲਾ ਪ੍ਰਭ ਦਿਖਾਈ, ਦੰਗ ਰਹੀ ਸਬ ਤਕਤ ਲੁਕਾਈ ।
ਤਬ ਮਨ ਨਿਵੇ ਸਭੀ ਹੰਕਾਰੀ, ਗਾਮਪੁਰੀ ਕਹੇ ਗਈ ਬਿਮਾਰੀ ।

ਪੰਦਰਵੀਂ ਸਾਖੀ ਸੰਪੂਰਨੰ ॥

ਦੋਹਰਾ : ਕ੍ਰਿਪਾ ਨਿਕੇਤ ਕਰ ਹੇਤ ਸੀ ਸੰਗ ਲਿਏ ਬਹੁ ਸਾਥ ।
ਦੌਰਾ ਕਰੇ ਹੁਸੀਆਪੁਰ ਵੱਡ ਪ੍ਰਤਾਪ ਜਗਨਾਥ ।

ਸ੍ਵੈਯਾ : ਗੰਗ ਕੋ ਵਾਰ ਸੁਚਾਰ ਵਿਚਾਰ ਵਿਕਾਰ ਕੇ ਰੋੜਨ ਕੋ ਜਿਮ ਧਾਇਆ ।
ਤਰਨਾ ਪਨ ਕੇ ਜਠਰਾ ਪਨ ਕੇ ਸੰਗ ਸਿੰਘ ਉਮੰਗ ਕੇ ਸਾਥ ਲਿਆਇਆ ।
ਤੁਰੰਗ ਨਿਸੰਗ ਕੁਰੰਗ ਜਿਉ ਕੂਦਤ, ਜੰਗ ਕੇ ਢੰਗ ਜਲੂਸ ਬਨਾਇਆ ।
ਜਿਮ ਚਾਹਤ ਹੈ ਤਿਮ ਹੋਵਤ ਹੈ, ਭਵ ਮੰਡਲ ਮੇ ਰਵ ਕੇ ਸਮ ਛਾਇਆ ।

ਦੋਹਰਾ : ਆਮ ਲਿਏ ਤਬ ਟੋਕਰੇ ਆਏ ਮਾਨਵ ਤੀਨ ।
ਕੂਕੇ ਪ੍ਰਤੀ ਪ੍ਰਭ ਇਮ ਕਹਾ ਲੀਜੋਂ ਖਰੀਦ ਹੁਸੀਨ ।

ਚੌਪਾਈ : ਸਤ ਬਚਨ ਕਹਿ ਲੀਨੇ ਤੀਨੇ, ਜੋ ਪ੍ਰਭ ਜੀ ਸਨਮੁਖ ਥੇ ਚੀਨੇ ।
ਉਠਾਏ ਟੋਕਰੇ ਚਲੇ ਸਾਗੇ, ਹੁਕਮ ਹੋਵੈ ਜਹਾ ਛਕਾਂਗੇ ਆਗੇ ।
ਕੋਂ ਏਕ ਆਗੇ ਸੀ ਚਾਲੇ, ਉਤਰੇ ਪ੍ਰਭ ਜੀ ਦੀਨ ਦਿਆਲੇ ।
ਰਤਨ ਸਿੰਘ ਕੂਕੇ ਪ੍ਰਤੀ ਕਹਿਆ ਹੋਵੇ ਦੁਗਦ ਨਜਾਰਾ ਅਹਿਆ ।
ਭਾਗ ਪੁਰੀਆ ਸਿੰਘ ਦਲੀਪ ਪਹੁੰਚੇਉ, ਏਸ ਸਮੇਂ ਸਿਰ ਠੀਕ ।
ਦੁਗਧ ਸੇਰ ਦੋਏ ਗੜਵੇ ਮਾਹੇ, ਲਿਜੇ ਪ੍ਰਭ ਜੀ ਕਹੀਉ ਤਾਹੇ ।
ਅਧਭੁਤ ਰਚਨਾ ਰਚੀ ਨਰੋਤਮ ਸਾਥ ਰਖੀਸਰ ਥੇ ਸਮਗੋਤਮ ।
ਨਿਜ ਰੁਮਾਲੀ ਦੁਧ ਮੈਂ ਦੀਨੀ, ਕ੍ਰਿਪਾ ਨਿਜ ਵਰਤਾਵਣ ਕੀਨੀ ।
ਭਰਿਉ ਗਿਲਾਸ ਸਭੀ ਕੋ ਦੀਨਾ, ਉਨਾਂ ਨਾਹੀਂ ਕਿਸੀ ਭੀ ਚੀਨਾ ।
ਇਕਤੀ ਬਤੀ ਸਿੰਘ ਥੇ ਸਾਥ, ਸਬ ਕੋ ਦੁਧ ਦਿਉ ਰਘੁਨਾਥ ।
ਏਕ ਗਿਲਾਸ ਸੈਵੈ ਰਖ ਲੀਨਾ, ਜਿਤਨਾ ਥਾ ਕੂਕੇ ਕੋ ਦੀਨਾ ।
ਜਿਤਨਾ ਗੜਵੇ ਮੈਂ ਥਾਂ ਆਇਆ, ਪੂਰੇ ਨੇ ਪੂਰਾ ਵਰਤਾਇਆ ।
ਰਤਨ ਸਿੰਘ ਭਇਓ ਹੈਰਾਨ, ਕਰਾਮਾਤ ਕਰੀ ਕਰਨਾ ਨੀਦਾਨ ।
ਫਿਰ ਵੀ ਆਪਾ ਇਮ ਲੁਕਾਇਆ, ਮੈਂ ਹੈ ਸੰਜਮ ਸੇ ਵਰਤਾਇਆ ।
ਰਾਮਪੁਰੀ ਉਸ ਪੜਦੇ ਮਾਹੇ, ਰਿਧ-ਸਿਧ ਸੇਵ ਕਰੇ ਹੈ ਤਾਹੇ ।

ਸੋਹਲਵੀਂ ਸਾਖੀ ਸੰਪੂਰਨੰ ॥

ਦੋਹਰਾ : ਜੀਵ ਉਦਾਹਨ ਜੀਵਨ ਦੇਵਨ ਜੀਵਨ ਜਨਇਆ ਲਾਲ ।
ਧੰਨਵਾਨ ਮਹੀਪ ਸਮਾਨ ਨਹੀਂ ਜੇਹੇ ਦਾਨ ਕਰੀਓ ਕਹੀ ਆਨ ।

ਕਬਿਤ : ਗਰੀਬਾਂ ਦੇ ਨਸੀਬਾਂ ਦਾ ਨਸੀਬਾਂ ਸੀ ਓਹ ਬੀਬਾ ਗੁਰੂ,
ਜੀਭਾ ਦੋਵੀ ਕਹਨ ਤੋਂ ਸੀ ਪਹਿਲਾਂ ਹੀ ਸੁਵਾਰਦਾ ।
ਨਰਿਪ ਹੋ ਜੀ ਮੰਤ੍ਰੀ ਜਾ ਸੰਤ੍ਰੀ ਕੋਇ ਭੂਪ ਸੰਦਾ,
ਮਧ ਵਿਚ ਅੰਧਾ ਸਾਹਵੇਂ ਦਮ ਨਹੀਂ ਸੀ ਮਾਰਦਾ ।

ਮਰਿਦ ਸਤ ਬਚ ਅਹਿੰਸਾ ਦਇਆ ਵਾਨ ਸੁਭ ਕੂਲੇ,
ਇਸ ਥਿਤ ਖਿਮਾ ਸੰਗ ਜੀਵਨ ਗੁਜਾਰਦਾ।
ਬੇਦ ਕੋ ਬਿਚਾਰੇ ਧਰਮ ਰੀਤ ਪਰਚਾਰੇ ਨੀਤ,
ਹਾਰੇ ਹੰਕਾਰੇ ਰਹੇ ਦੁਆਰੇ ਖੜੀ ਸਾਰਦਾ।

ਬੈਹਰ : ਏਕ ਬਡਦੀ ਪ੍ਰਭ ਢਿਗ ਆ ਕਹ ਕਰ ਜੋਰ ਕੇ ਰੋਏ ਪੁਕਾਰਾ ਥਾ।
ਨਹ ਰਾਜ ਆਵਜ ਗਰੀਬ ਸੁਣੇ ਤਬ ਮਲਿਆ ਤੋਹੇ ਦੁਆਰਾ ਥਾ।
ਤੁਮ ਰਖੀਕ ਹੋ ਪੀੜਤ ਕਾਲ ਹਮੇ ਸਵੈਸਾਲ ਕਹਤ ਮਜਦੂਰੀ ਹਾਂ,
ਨਹ ਦਾਨੇ ਦੇ ਹੈ ਜਵੀਂਦਾਰ ਅਸੀਂ ਹਾਰ ਗਏ ਸੁਣ ਘੂਰੀ ਹਾਂ।
ਪਰਭਾਤ ਰਾਤ ਨਾ ਟਿਕਨ ਹਮੇਂ ਕਿਰਸਾਨਾ ਖੂਬ ਸਤਾਇਆ ਹੈ।
ਜਦ ਲੇਵਨ ਦਾਨੇ ਜਾਂਦੇ ਹਾਂ ਵਹਿ ਕਹਿ ਕੱਢ ਕਮ ਕਰਾਇਆ ਹੈ।
ਇਤਨੀ ਬਨਵਾਰੀ ਨਹਿ ਨਾਰੀ ਦੁਖੀ ਜੋ ਤਾਲ ਮਿਰਦੰਗ ਪੈ ਨਾਚਤ ਹੈ।
ਇਮ ਨਾਚ ਕਰੇ ਇਸਾਰੋ ਪੈ ਨਹਿ ਟੈਮ ਅਰਾਮਕਾ ਥਾਚਤ ਹੈ।
ਕੀਂਚਤ ਨਹਿ ਹਮ ਕੋ ਆਦਰ ਹੈ ਸਬ ਵਾਕ ਕਰੇ ਨਿਰਾਦਰ ਸੇ।
ਏ ਜੀਵਨ ਹਮ ਕੋ ਨਹਿ ਭਾਵੈਂ ਹਮ ਮੌਤ ਪਰਵਾਣੇ ਸਾਦਰ ਸੇ।
ਕਰਨਾ ਨਿਧ ਰਿਧ ਸਿਧ ਖੋਲ ਧਰੀ ਸੁਣ ਕਰ ਕੇ ਨਿਮਰ ਬਾਣੀ ਕੋ।
ਮਾਲਿਕ ਸਮ ਕਾਮਾ ਕਰ ਦੇਵਾਂ ਪ੍ਰਭ ਬੋਲੇ ਹਰ ਪ੍ਰਾਣੀ ਕੋ।
ਸਭਹੀਨ ਕੇ ਨਾਮ ਜਮੀਨ ਲਗੇ ਚਾਹੇ ਬਾਢੀ ਹੋ ਚਾਹੇ ਚੂੜਾ ਹੋ।
ਆਦਰ ਦਾ ਪਾਤਰ ਬਣ ਜਾਵੇ ਜੋ ਜਾਨਦਾ ਚਾਹੇ ਨਾ ਊੜਾ ਹੋ।
ਜੋ ਦੇਤੇ ਆਜ ਨਾ ਦਾਨੇ ਹੈਂ ਹੋ ਨਿਮਾਨੇ ਕਰ ਸਨ ਤਰਲੇ ਨੇ।
ਮੁਰਬੇਆਂ ਦੇ ਮਾਲਿਕ ਕਰ ਦੇਵਾਂ ਜੋ ਤਰਸ ਦੇ ਮਰਲੇ ਮਰਲੇ ਨੇ।
ਰਾਮਪੁਰੀ ਸਭ ਤਕ ਰਹੇ ਹਾਂ ਜਿਮ ਪ੍ਰਭ ਕਹੀਉ ਤਿਮ ਹੋਇਆ ਏ।
ਅਜ ਕਾਮਾ ਮਾਲਿਕ ਮਾਲਿਕ ਏ ਖਾਲਿਕ ਨੇ ਦਿਤਾ ਢੋਇਆ ਏ।

ਸਤਾਹਰਵੀਂ ਸਾਖੀ ਸੰਪੂਰਣੰ ॥

ਦੋਹਰਾ : ਨਾਮ ਅਮਰ ਸਿੰਘ ਦਾ, ਰਹੇ ਦਮਦਮੇ ਮਾਹੇ।
ਗਾਮ ਲੈਰਲਾਂ ਬਿਲੀਆਂ ਅਬ ਬਸੀਉ ਹੈ ਜਾਹੇਂ।

ਚੌਪਈ : ਧਰਮੀ ਸਿੰਘ ਹਰ ਕੋਈ ਜਾਣੇ, ਹੀਰਧੇ ਸੇਵਾ ਭਾਵ ਸਮਾਨੇ।
ਗੁਪਤ ਪਰਛੇਨ ਅਤੁਲ ਬਿਤ ਨਾਮਾ, ਏਹਨੋ ਦੀਆ ਹੈ ਬਹੋ ਅਬਰਾਮਾ।
ਗੁਰੂ ਕੀ ਰਾਖੇ ਹੈ ਮਰਯਾਦਾ, ਆਏ ਅਤੀਤ ਕੋ ਦੇਹ ਪ੍ਰਸਾਦਾ।
ਛੋਟਾ ਲਟਕਾ ਜਬ ਪ੍ਰਭ ਦੀਆ, ਖੁਸੀ ਭਇਉ ਸਭ ਇਨ ਕਾ ਹੀਆ।

ਸੰਭ ਤੋਂ ਸੁੰਦਰ ਸੀ ਏਹ ਬਾਲ, ਲਾਲ ਗੁਲਾਲ ਸਮ ਦਮਕੈ ਭਾਲ।
ਕੁਮਾਨ ਸੁਮਾਨ ਬਰਵੱਟੇ ਜਿਸ ਦੇ, ਕੇਸ ਸੁਨੈਹਰੀ ਜਿਸ ਦੇ ਲਿਸਕੇ।
ਹੋਠ ਗੁਲਾਬ ਪੰਖੁੜੀ ਜੈਸੇ, ਚੋੜੀ ਛਾਤੀ ਭਰਮੀ ਵੈਸੇ।
ਦਾਂਤ ਅਨਾਰ ਕੇ ਜੈਸੇ, ਦਾਨੇ, ਆਂਖੇ ਖਰਲ ਭਾਂਤ ਕਹੈ ਸਿਆਨੇ।
ਪਗ ਛੋਟੇ ਅਰ ਬਡੋਂ ਸੀਸ, ਰਚਿਉ ਸੁੰਦਰ ਬਹੁ ਜਗਦੀਸ।
ਹੂਰ ਅਰਸ ਤੋਂ ਜਿਮ ਹੋਇ ਆਈ, ਕਹਿੰ ਸੁੰਦਰ ਤਿਮ ਮਾਈ ਭਾਈ।
ਕੋਯਲ ਸਮਾਨ ਹੈ ਮਿੱਠਾ ਬੋਲ, ਮੁਣੇ ਪੜੋਸੀ ਆ ਕਰ ਕੋਲ।
ਧਰੀਉ ਤਾਰਾ ਸਿੰਘ ਤਿਸ ਨਾਮ, ਤਾਰੇ ਸਮ ਚਮਕੇ ਕਹੈ ਭਾਮ।
ਇਕ ਦਮ ਭਇਉ ਬਿਮਾਰ ਵਹਿ ਏਸੇ, ਕਾਲ ਬਿਕਰਾਲ ਨੇ ਪਕੜਿਉਂ ਜੈਸੇ।
ਸੈਨ ਹਾਰ ਛੋਡਿਉ ਲੜਕੇ, ਨਹਿ ਜੀਵੈ ਸਬ ਕੇ ਮਨ ਖਟਕੇ।
ਕਈ ਕੁ ਜਾਮ ਜਾਮਨੀ ਬੀਤੇ, ਦਾਰੂ ਦਰਮਲ ਬਹੁਤੇ ਕੀਤੇ।
ਨਹਿ ਚਾਲਿਉ ਜਬ ਕੋਈ ਚਾਰਾ, ਪ੍ਰਭ ਢਿਗ ਲਾਗ ਕਰਣ ਪੁਕਾਰਾ।
ਗੁਰ ਪ੍ਰਤਾਪ ਜੀ ਰਾਖੋ ਲਾਜ, ਤੁਮ ਬਿਨ ਵੈਦ ਨਾਹੀ ਕੋ ਆਜ।
ਏਹ ਲਟਕਾ ਹਮ ਤੋ ਕੋ ਦੀਆ, ਇਸੇ ਸੁਖੀ ਕੀਉ ਪ੍ਰਭ ਹੀਆ।
ਔਖਦ-ਸੋਖਦ ਸਭ ਤੁਮ ਪਾਸ, ਤੁਮ ਭਾਵੇ ਰਾਖੋ ਬਿਨ ਸਾਸ।
ਹਾਥ ਜੋੜ ਜਬੇ ਅਰਜ਼ ਗੁਜ਼ਾਰੀ, ਤਬ ਆਏ ਬਣਵਾਰੀ।
ਏਹ ਹਮਾਰਾ ਪ੍ਰਭ ਜੀ ਕਹੀਉ, ਸਿੰਘ ਸਵਪਨ ਤਕ ਬਿਸ ਮੈ ਰਹੀਉ।
ਪੋਤਰ ਢਿਗ ਤਬ ਪਿਖਿਉ ਜਾਏ, ਕਹੀ ਰੰਗ ਨਹਿ ਵਹਿ ਅਰੜਾਏ।
ਇਮ ਜਬ ਆਇਉ ਸਿੰਘ ਪਤੀਆਰਾ, ਜੀਵਨ ਨਗਰ ਗਇਉ ਭੁਨ ਸਾਰਾ।
ਮਮ ਗਰਿਹ ਪ੍ਰਭ ਜੀ ਚਰਨ ਆ ਪਾਵੋਂ, ਪ੍ਰਭ ਹਮ ਕਹੀਉ ਔਓ ਮੈ ਜਾਓ।
ਪ੍ਰਭ ਝਭ ਚਰਨ ਆ ਪਾਏ ਨਕੇਤ, ਪੁਤਰ ਭੇਟ ਕਰ ਦੀਓ ਹੇਤ।
ਕਰਨਾ ਨਿਦ ਕਹਿਓ ਹੈ ਮੇਰਾ, ਠਾਢਾ ਹੋ ਮੋਹਿਆ ਸ਼ੇਰਾ।
ਨੈ ਬਰਨੰ ਜੀਵੈ ਹੈ ਤਾਰਾ, ਫੇਰ ਨ ਆਇਓ ਨਿਕਟ ਬੁਖਾਰਾ।
ਰਾਮਪੁਰੀ ਜਬ ਰਾਖੇ ਆਪ, ਕਿਆ ਵਹਾਂ ਤਾਪ ਜਹਾਂ ਪ੍ਰਤਾਪ।

ਅਠਾਹਰਵੀਂ ਸਾਖੀ ਸੰਪੂਰਨੰ

ਦੋਹਰਾ : ਜਿਮ ਕਰੀਖੀ ਸੁਖ ਪਾਵਹੀ ਮੇਘ ਬਰੱਸੇ ਜਬ ਆਏ।
ਤਿਮ ਸਿੰਘ ਮਿਲ ਸਤਿਗੁਰੂ ਕੋ ਅਤ ਸੇ ਹੀ ਬਿਸਮਾਏ।

ਕਬਿਤ : ਕੀਰਪਨ ਕੋ ਦਾਮ ਜਿਮ ਕਾਮਨੀ ਕੋ ਕਾਮ ਜਿਮ,
ਕੋਲਾਲਨੀ ਕੋ ਜਾਮ ਜਿਮ ਮਸਤੀ ਮੈ ਲਿਆਵੈ ਹੈ।

ਸਿਖੀ ਸੋਭੇ ਜਿਮ ਹੋਨ ਉਤਸਵ ਸੋਭੇ ਭੌਨ,
ਸੋਭਤ ਹੈ ਸੋਣ ਜਦੋਂ ਘਟਾ ਘਣ ਛਾਵੇ ਹੈ।
ਸੁਬਟ ਕੋ ਜੀਤ ਮਿਲੇ ਮੀਤ ਕੋ ਜਿਉਂ ਮੀਤ ਮਿਲੇ,
ਗੀਤਕੀ ਕੋ ਗੀਤ ਮਿਲੇ ਕੰਠਾਂ ਕੇ ਸੁਹਾਵੇ ਹੈ।
ਗੁਰੂ ਤਾਂਈ ਸਿਖ ਮਿਲ ਸੋਭਤ ਹੈ,
ਰਾਮਪੁਰੀ ਗੂਗੇ ਕਾ ਗੋਟਾਕਾ ਰਸ ਔਰੋਂ ਨਾ ਬਿਤਾਵੇ ਹੈ।

ਕਬਿਤ : ਜੰਡ ਵਾਲਾ ਗਾਮ ਸਿੰਘ ਨਾਮ ਥਾ ਅਨੋਖ ਸਿੰਘ,
ਵਡ ਪ੍ਰਤਾਪ ਜੀ ਕੋ ਦੌਰਾ ਵਹਿ ਮਗੀਾਵਹੀ।
ਗਾਂਵ ਕੇ ਕਹੈ ਖੁਲੇ ਵਿਹਦੇ ਹੈ ਕੂਕੇ ਭੂਲੇ,
ਕਹਾਂ ਖਿਤ ਸੁਕਤੀ ਮੈ ਮੇਘਾ ਬਰਸਾਵਹੀ।
ਪੰਜਵਾਂ ਵਹਿ ਪਾਵੇਂ ਦਾਲਾ ਮਾਂਹ ਕਾ ਰਿਨਾਵੈ,
ਅਤੇ ਕੁਨਕਾ ਉਡਾਵੇ ਛੈਣੇ ਢੋਲਕੀ ਵਜਾਵਹੀ।
ਦੇਣ ਨਾਹੀ ਸੋਣ ਘਣਾ ਉਚੀ ਉਚੀ ਗੌਣ,
ਚੁਕ ਲੈਵੇਂ ਸਿਰ ਭੌਣ ਖਾ ਕੇ ਤੌਣ ਅਰੜਾਵਹੀ।

ਸ੍ਵੈਯਾ : ਦਰਿਗ ਭਾਣ ਪ੍ਰਕਾਸ ਹੁਲਾਸ ਭੌਂਦੇ ਮਤ ਮਦ ਹੋ ਅੰਦ ਉਲੂ ਕੁਰਲਾਵੇ।
ਸਵਾਤ ਕੀ ਬੂੰਦ ਪੜੇ ਸਿਪ ਮੋਤੀ ਹੋ ਗੀਦੜ ਮੁਖ ਪੜੇ ਹਲਕਾਵੇ।
ਈਂਖ ਕੋ ਅਮ੍ਰਿਤ ਏਕ ਦੋਂਹ ਤੋਵਾ ਨੀਮ ਚਾਹੇ ਭੂਥੇ ਕੁੜੀਤਨ ਆਵੈ।
ਆਸਤਿਕ ਰਾਮ ਮਿਲੇ ਸੁਖ ਉਪਜੇ ਨਾਸਤਿਕ ਦਰਸ ਕੋ ਕਰ ਬਿਲਲਾਵੇ।

ਬੈਹਰ : ਮੇਲਾ ਕਰਕੇ ਜਬ ਪ੍ਰਭ ਜੀ ਵਹਾਂ ਸੇ ਚਾਲੇ ਆਗੇ ਥੇ।
ਤੁਰੰਗ ਤੇ ਭੇ ਸੁਆਰ ਪ੍ਰਭੂ ਔਰ ਅਨੋਖਾ ਸਿੰਘ ਜੀ ਸਾਗੇ ਥੇ।
ਇਕ ਸਿੰਘ ਖੁਲਾ ਇਉਂ ਕਹਿਨ ਲਗਾ ਕੀ ਅਨੀਆ ਮੀਹ ਇਹ ਪਾ ਗਏ ਨੇ।
ਸਗੋਂ ਇਸ ਔੜ ਦੇ ਵਿਚ ਤੇਰਾ ਅਗਲਾ ਵੀ ਰਾਸ਼ਨ ਖਾ ਗਏ ਨੇ।
ਸਵਤਾ ਸੰਗ ਸੁਤ ਖੁਸ਼ ਜਾਏ ਰਹਾ ਗੰਮ ਕਰਿਓ ਕੜਵੀ ਬਾਨੀ ਨੇ।
ਇਹ ਅੰਨ੍ਹਾ ਮੈਨੂੰ ਕਹੀਂਦਾ ਹੈ ਨਹੀਂ ਅੱਖਾਂ ਏਸ ਪ੍ਰਾਣੀ ਨੇ।
ਇਮ ਉਤਰ ਚਿ ਸੰਤ ਬੋਲੇ ਸੀ ਮੇਰਾ ਗੁਰੂ ਸਭ ਕੁਝ ਕਰ ਸਕੇ।
ਜਿਥੇ ਧਰਤ ਤਪਾਈ ਔੜਾ ਨੇ ਕਰ ਜਲ ਦਾ ਉਥੇ ਸਰ ਸ਼ਕੇ।
ਉਨ ਕੇ ਦਰਵਾਜੇ ਵਲ ਪ੍ਰਭ ਜੀ ਝਟ ਬਾਜ ਕੀ ਵਾਗ ਕੋ ਮੋੜ ਦੀਆ।
ਇਮ ਖਿਤ ਪਤ ਬਰਸਨ ਲਾਗਾਂ ਥਾ, ਜਿਮ ਗਾਮ ਕੋ ਚਾਹੇ ਰੋੜ ਦੀਆ।
ਉਨ ਕੇ ਦਰਵਾਜ਼ੇ ਮੈਂ ਪ੍ਰਭ ਜੀ ਰਹੇ ਘੋੜੇ ਪਰ ਸਵਾਰ ਈ ਥੇ।
ਕਈ ਕੁ ਸਿੰਘ ਨੀਚੇ ਛਾਤ ਭੈਂਏ ਕਈ ਕੁ ਭੀਗੇ ਬਾਹਰ ਹੀ ਥੇ।

ਵਹਿ ਸਿੰਘ ਕੁਤਰਾ ਕਰ ਰਹੇ ਥੇ ਕੁਝ ਭੀਗ ਗਿਆ ਕੁਝ ਉੜ ਗਿਆ।
ਆਪਣਾ ਗਰੋਹ ਉਨ ਕੋ ਇਮ ਦੀਖਤ ਜਿਮ ਪਾਣੀ ਮੇ ਹੈ ਬੂੜ ਗਿਆ।
ਕਰਣਾ ਨਿਦ ਕੌਤਕ ਇਮ ਕਰਕੇ ਉਸ ਗਾਂਵ ਸੇ ਚਲੇ ਆਗਾਰੀ ਥੇ।
ਖੁਲੀਆਂ ਸਿੰਘਾਂ ਬਖਸਾਇਆ ਨਾ ਪ੍ਰਭ ਇਤਨੇ ਰਚੇ ਹੰਕਾਰੀ ਥੇ।
ਜਬ ਜਾਟ ਵੇ ਖੁਲੇ ਲੈ ਕਸੀਏ ਬਾਹਰ ਗਏ ਵਤਰ ਪੇਖਨ ਕੋ।
ਗਾਂਵ ਕੇ ਬਾਹਰ ਛੀਟ ਨਹੀਂ ਤਬ ਰੋਵਨ ਲਾਗੇ ਲੇਖਨ ਕੋ।
ਤਬ ਸੰਤਾ ਢਿੱਗ ਆ ਕਰ ਕੇ ਬਹੁ ਗਿੜਗਿੜਾਏ ਪਛਤਾਏ ਸੀ।
ਸਚਮੁਚ ਹੀ ਔੜਾਂ ਕੱਡ ਜਾਂਦੇ ਕਯੋਂ ਕੌੜੇ ਬਚਨ ਅਲਾਏ ਸੀ।
ਰਾਮਪੁਰੀ ਕਹੇ ਰਾਮ ਨੂੰ ਬੰਦਾ ਕੁਝ ਸਮੇਂ ਹੀ ਮੰਨਦਾ ਹੈ।
ਜਬ ਜਮ ਪਕੜ ਕੇ ਚੋਟੀ ਤੋਂ ਡੰਡੇ ਸੰਗ ਪਾਸੇ ਭਨਦਾ ਹੈ।

ਉਨ੍ਹੀਵੀਂ ਸਾਖੀ ਸੰਪੂਰਨੰ

ਦੋਹਰਾ : ਭੈਣੀ ਸਾਹਿਬ ਪ੍ਰਤਾਪ ਗੁਰੂ ਮੇਲਾ ਕਰੀਓ ਆਪ।
ਇਸ ਮੇਲੇ ਮੈਂ ਕਰਵਾਇਆਂ ਪਤਰੇ ਪਾਠ ਦਾ ਜਾਪ।
ਸਿੰਘ ਸੁੰਦਰ ਬਲਵੰਤ ਸਿੰਘ ਕਛੁਕ ਮਧਰਾ ਕੱਦ।
ਇਨ ਪਾਠੋਂ ਮੈ ਸਿੰਘ ਸਾਹਿਬ ਕਰ ਦੀ ਖਾਈ ਹੱਦ।

ਚੌਪਾਈ : ਪੱਚੀ ਪਤਰੇ ਦੀ ਸੀ ਰੋਲ, ਮੌਜ ਸੀ ਕਰਦੇ ਸਿੰਘ ਅਡੋਲ।
ਫੇਰ ਆਰਾਮ ਕਰੇ ਜਾ ਨਾਵੇ, ਜਾ ਵੇਲੇ ਬਹਿ ਗਪ ਚਲਾਵੇ।
ਲੇਵਹਿ ਘਿਰਿਤ ਪਲਾ ਵਹਿ ਪੂਰਾ, ਉਨੇ ਅਰਧ ਕੀ ਬਾਤ ਸੀ ਕੂਰਾ।
ਵਰਨ ਅਰਥ ਦੋ ਠੀਕ ਨਾ ਦੇਖੇ, ਭੁਲ-ਭਲੇਖੇ ਗੁਰੂ ਦੇ ਲੇਖੇ।
ਅਨੇਕ ਸੁਭਾਵ ਕੇ ਸਿਘਨ ਮਾਹੇ, ਸੰਤ ਬਲਵੰਤ ਸਿੰਘ ਭੀ ਆਹੇ।
ਪ੍ਰਭ ਕੇ ਸਿਮਰ ਸੁਭਾ ਕੇ ਸਾਰਾ, ਪ੍ਰਥਮੇ ਸੁਣੇ ਥੇ ਆਸਾਵਾਰਾ।
ਇਸ ਪਛਚਾਤ ਰੋਲ ਕੋ ਜਾਵੇ, ਉਪਰੰਤ ਰੋਲ ਭੋਜਨ ਮੂਹ ਪਾਵੇ।
ਸਾਢ ਅਠਾਈਸ ਪਚੀ ਵਾਰ, ਪਤਰਾ ਪਾਠ ਕਰੇ ਸਰਦਾਰ।
ਗ੍ਰੰਥ ਸਾਹਿਬ ਕੋ ਪਾਠ ਸੀ ਪੂਰਾ, ਉਦੇ ਅਸਤ ਲੋਂ ਕਰਦਾ ਸੂਰਾ।
ਸਾਤ ਦਿਵਸ ਇਮ ਹੀ ਸੀ ਕਰੀਓ, ਘਣਾ ਚਾਵੋਂ ਮਨ ਮੇਂ ਪ੍ਰਭ ਭਰੀਉ।
ਕਈ ਨ ਪੇਖਤ ਹਮ ਚੁਪ ਰਹੇ, ਅਬ ਮਮ ਬਚਨ ਸੁਨੋਂ ਪ੍ਰਭ ਕਹੇ।
ਜੋ ਨੀਤਨੇਮ ਦਾ ਸਮਾਂ ਗੁਵਾਵੈਂ, ਇਹਾ ਵਹੇ ਕਾਹੇਂ ਕੋ ਆਵੈ।
ਮਾਲ ਪਸ਼ੂ ਔਂ ਖੇਤੀ ਸਾਰੀ, ਮੋਕੋਂ ਦੇਵੇ ਚੌਂਕੀਦਾਰੀ।
ਇਹਾਂ ਆਏ ਤੁਮ ਟੈਹਲ ਗੁਜਾਰੋ, ਕੀਮਤੀ ਨਾਹੇ ਸਮਾਂ ਵਿਚਾਰੋ।

ਜੌਂ ਨਾ ਆਜ ਨੇਮ ਮੇਂ ਬੈਠੇ, ਹਮ ਸਹਾਏਕ ਨਹੀਂ ਉਸ ਕੈਠੇਂ।
ਜੋ ਇਕ ਘੰਟਾਂ ਨੇਮ ਸੋਂ ਕਰੇ, ਦੋਨੋਂ ਲੋਕ ਕਹਿ ਹਮ ਰਾਖੇ ਪਰੇ।
ਤਬ ਬਲਵੰਤ ਸਿੰਘ ਪ੍ਰਭ ਪਾਸ, ਮਸਤਕ ਟੇਕੀਓ ਰਖ ਕਰ ਮਾਥ।
ਕਰਨਾ ਰਿਧ ਹਸ ਕਰ ਬੋਲੇ, ਜਾਓ ਮੌਜ ਕਰੋ ਤੁਮ ਢੋਲੇ।
ਭਏ ਮਨਜੂਰ ਹੋ ਤੁਮ ਦਰਗਾਹੇ, ਨਿਰਸੰਦੇਹ ਹੋ ਸਸੇ ਨਾਹੀਂ।
ਭਜਨ ਕਰੋ ਚਾਹੇ ਕਰੋ ਹੇ ਪਾਠ, ਪ੍ਰੀਤ ਪ੍ਰਤੀਤ ਦੋਨੋਂ ਮੈਂ ਠਾਠ।
ਤੁਮ ਮਮ ਹਿਰਦਾ ਖੁਸ਼ ਕਰ ਦਿਆ, ਮੈਂ ਤੋਂ ਕੋ ਬੰਦਨ ਕਟ ਦਿਆ।
ਅਬ ਦਮਦਮੇ ਜੀਵਨ ਗੁਜਾਰੇ, ਗੁਰੂ ਜਗਜੀਤ ਕੋ ਬਚਨ ਸੁਮਾਰੇ।
ਕਸਮ ਆਦਿ ਕੋ ਪਾਠੀ ਪੂਰਾ, ਗੁਰੂ ਪ੍ਰਤਾਪ ਜੀ ਕਰਿਓ ਸੂਰਾ।
ਫਸਲ ਖੇਤ ਮੈਂ ਹੋਵੈ ਭਾਰਾ, ਗੁਰੂ ਕ੍ਰਿਪਾ ਸੇ ਖੂਬ ਗੁਜਾਰਾ।
ਲੋਕ ਸੁਖੀਏ ਪ੍ਰਲੋਕ ਸੁਹੇਲੇ, ਕਹੋਂ ਨਾਨਕ ਪ੍ਰਭ ਆਪੇ ਮੇਲੇ।
ਰਾਮਪੁਰੀ ਏਹ ਰਾਮ ਦੀ ਮਾਯਾ, ਜਿਸ ਸਚ ਮਾਨਿਆ ਤਿਨ ਸੁਖ ਪਾਇਆ।

ਬੀਸਵੀਂ ਸਾਖੀ ਸੰਪੂਰਨੰ ॥

ਦੋਹਰਾ : ਗੰਗਾ ਵਾਲੀ ਗਾਂਵ ਕਾ ਇਕ ਖੁਲਾ ਸਿੰਘ ਆਹੇ।
ਭਯੋ ਬਿਮਾਰ ਸੁਤ ਅਚਨ ਚੇਤ ਕਹਿ ਬਲਵੰਤ ਸਿੰਘ ਤਾਂਹਿ।

ਸ੍ਵੈਯਾ : ਤਨ ਮਨ ਧਨ ਕਰ ਯਤਨ ਕਰੇ ਸੁਤ ਮਰੇ ਨਹੀਂ ਇਮ ਬਾਤ ਵਿਚਾਰੇ।
ਰਾਤ ਭਰਬਾਤ ਵਹਿ ਤਾਤ ਪਛਚਾਤ ਮੈਂ ਜਾਗਤ ਭਾਗਤ ਦੇਤ ਨਿਕਾਰੇ :
ਪੀਰਾਂ ਫਕੀਰਾਂ ਤੋਂ ਲਿਏ ਨੰਜੀਰਾਂ ਹਾਰੇ ਹੈ ਪੂਜ ਕੇ ਠਾਕੁਰ ਦੁਆਰੇ।
ਰੋਟ ਹਨੂਮਾਨ ਔਂ ਗੁਗੇ ਕੋ ਸੇਵੀਆਂ ਭੈਰੋਂ ਕੇ ਸਾਥੀ ਪੂਜੇ ਹੈ ਸਾਰੇ।

ਸੈਯਾ : ਮਨੋ ਬੀਚਾਰ ਕਰੀ ਤਬ ਹਾਰ ਕੇ ਕੂਕੇ ਕੂਕਤ ਹੈ ਗੁਰੂ ਜਾਰਾ।
ਸੰਗਤ ਲਾਇਓ ਦੀਵਨ ਜਬੇ ਤਬ ਆਨ ਪਛਾਨ ਕੇ ਰੋਏ ਪੁਕਾਰਾ।
ਸੁਤ ਬੈਗੇਰ ਮੋਹੇ ਜੇਹਰ ਹੈ ਖਾਵਨ ਅਸ ਜੀਵਨ ਕੋ ਹੈ ਮੁਝੇ ਧੀਕਾਰਾ।
ਅਬ ਔਰ ਨਾ ਠੌਰ ਨਿਹਾਰਤ ਹੂੰ ਕਹਾ ਜਾਓ ਨਾ ਦੀਖਤ ਔਰ ਦੁਆਰਾ।
ਸਰਨਾਗਤ ਹੈ ਇਸ ਭਾਖਤ ਹੈ ਕਰਨਾ ਕਰ ਦਿਯੋਂ ਸੁਤ ਉਬਾਰਾ।

ਕਬਿਤ : ਰਲਾ ਸਿੰਘ ਮਜਬੀ ਧਿਆਓ ਝੱਟ ਪ੍ਰਭ ਜੀ ਕੋ,
ਕਹੀਓ ਇਮ ਸਭ ਜੀ ਕੋ ਕਰੋ ਅਰਦਾਸ ਏ।
ਜੀਵਨ ਕੇ ਜੀਵਨ ਸੰਜੀਵਨ ਹੋ ਸਾਰਿਆਂ ਦੇ,
ਸੁਤ ਕੋ ਬਚਾਏ ਦੀਜੋ ਜਾਏ ਨਾ ਨਿਰਾਸ ਏ।
ਚੰਦਨ ਹੋ ਤੁਮ ਗੁਰੂ ਹਮੀ ਹੈ ਅਰੀਡ ਭਾਂਤ,
ਸੰਗ ਹੈ ਤੁਮਾਰੇ ਅਬ ਹੈ ਹਮਾਰੋ ਬਾਸ ਏ।

ਅਗੰਜ ਤਰਸਤੇ ਹੈ ਬਚਾਓਂ ਜੀਵ ਫਸਤੇ
ਹੋਵੇ ਥਾਰੋ ਜਸ ਸਾਡੀ ਪੂਰੀ ਕਰੋਂ ਆਸ ਏ।

ਦੋਹਰਾ : ਪੂਰਨ ਭਈ ਅਰਦਾਸ ਜਬ ਇਤ ਸੁਤ ਹੋਇਉ ਠੀਕ।
ਰੇਖ ਮੈਂ ਮਾਰੀ ਮੇਖ ਗੁਰ ਵਹਿ ਜੀਵ ਅਬ ਤੀਕ।

ਚੌਪਾਈ : ਕਛੁਕ ਜਾਮ ਜਮਨੀ ਬੀਤੇ, ਦੱਰੇ ਮੈਂ ਆਏ ਪ੍ਰਭ ਈਤੇ।
ਗੰਗਾ ਸਿੰਘ ਵਾਲੇ ਮੈਂ ਆਏ, ਨਰ-ਨਾਰੀ ਸੁਣ ਸਬ ਹਰ ਖਾਏ।
ਭੀੜ ਨਾਨ ਕੀ ਲਾਗੀ ਆਏ, ਭੈ ਪ੍ਰਮੋਦ ਗੁਰੂ ਦਰਸਨ ਪਾਏ।
ਸੰਗ ਪੋਤਰ ਲੈ ਵਹਿ ਸਿੰਘ ਆਇਆ, ਚਰਨ ਬੰਦਨਾ ਕਰ ਸੁਖ ਪਾਇਆ।
ਰੱਲਾ ਸਿੰਘ ਪ੍ਰਤੀ ਪ੍ਰਭ ਕਰੀਉ, ਬੂਟਾ ਖੂਬ ਲਗਾਈਉ ਐਹੋ।
ਧਿਖ ਸਿਖੀ ਮੈਂ ਰਹਿ ਚ ਨਾਹੇ, ਬੂਟਾ ਫੈਲੇਗਾ ਅਬ ਜਾਹੇ।
ਜੀਵਨ ਨੰਦਨ ਇਮ ਬਚ ਕਹਾ, ਕਿਸੀ ਕੇ ਮਨ ਮੈਂ ਸੰਸ ਨਾ ਰਹਾ।
ਧੰਨ ਧੰਨ ਗੁਰੂ ਅੰਤਰਜਾਮੀ, ਨਿਕਟ ਰਹੋ ਭੂਮ ਸਭ ਕੇ ਹਾਮੀ।
ਇਮ ਕੌਤਕ ਕਰ ਗਏ ਅਗੇਰੇ, ਰਾਮਪੁਰੀ ਜਸ ਗਾਵੈਂ ਚੇਰੇ।

ਇਕਵੀਂ ਸਾਖੀ ਸੰਪੂਰਨੰ ॥

ਸਵੈਯਾ : ਤਨ ਤਾਪ ਨਿਵਾਰੋ ਕਲਮਲ ਝਾਰੋ ਰੋਗ ਬਿਦਾਰੋ ਬਿਰਦ ਸੰਭਾਰੋ।
ਪੰਚ ਦਿਉ ਪੰਚ ਵੰਚ ਦਿਉ ਕਰ ਪੰਚ ਦਿਉ ਪੰਚਵਾਸ ਹਮਾਰੋ।
ਤਵ ਜਸ ਕਰੋਂ ਨਹ ਕਿਸੂ ਡਰੋਂ ਨਹਿ ਲਰੋਂ ਅਰੋਂ ਭਵਤਰੋਂ ਸਖਾਰੋਂ।
ਤਾਤ ਹਰੀ ਸਾਖਯਾਤ ਹਰੀ ਮਮ ਰਛ ਕਰੀ ਜਿਮ ਕਰੀ ਉਭਾਰੋ।

ਦੋਹਰਾ : ਤਵ ਪ੍ਰਤਾਪ ਕੋ ਨਾਪ ਨਹਿ ਨਹ ਪੈਮਾਨਾ ਕੋਇ।
ਜਿਮ ਨੱਭ ਉੱਡ ਹੈ ਦੀਖਤੇ ਤਿਮ ਧਰਾ ਪੈ ਕੌਤਕ ਤੋਹਿ।
ਮਿੰਟਗੁਮਰੀ ਜਿਲ੍ਹੇ ਮੇਂ ਹੀਰਾ ਸਿੰਘ ਦਾ ਕੋਟ।
ਭੈਯੋ ਬਿਮਾਰ ਹਰਨਾਮ ਸਿੰਘ ਬਿਨ ਗੁਰੂ ਹੋਰ ਨਾ ਓਟ।

ਕਬਿਤ : ਭੇਖਜ ਕੇ ਮੰਤਰੰਣ ਜੋ ਜੰਤਰੰਣ ਕੇ ਤੰਤਰੰਣ ਪੈ।
ਕਰਿਉ ਖਰਚ ਬਿਤ ਘਣਾ ਵਾਕੀ ਮਾਈ ਨੇ।
ਨਿਗਮ ਕਰੀ ਬੈਠੇ ਰਹੇਂ ਪਾਸ ਹੀ ਬਿਛਾਏ ਦਰੀ।
ਛੋੜੇ ਨਾਹੀ ਘਰੀਂ ਨਾ ਬਿਮਾਰੀ ਟਰੀਂ ਕਾਈਂ ਨੇ।
ਦੀਖਤ ਜਿਉਂ ਦਿਵਾਕਰ ਨਦੀ ਹੂ ਕੇ ਤਟ ਪਰ।
ਦੀਖਤ ਸੰਤ ਤਿਮ ਮਾਈ ਔ ਲੁਗਾਈ ਨੇ।
ਦਰੂਪਦ ਕੀ ਸੁਤਾ ਸਮ ਔਰ ਨਾ ਸਹਾਰਾ ਰਿਹਾ।
ਵਡ ਪ੍ਰਤਾਪੀ ਕਹਿ ਕੇ ਦੀਨ ਤੋਂ ਦੁਹਾਈ ਨੇ।

ਦੋਹਰਾ : ਮਨ ਬ੍ਰਿਤ ਇਕ ਚਿਤ ਸਿਮਰਿਆ ਹਰ ਕੌਰ ਹਰ ਸੋਏ ।
ਕਾਰ ਸਵਾਰ ਪਿਖਤਾਰ ਕੋ ਤਤ ਛਿਨ ਪਰਗਟ ਹੋਏ ।

ਚੌਪਾਈ : ਰਤਨ ਸਿੰਘ ਔ ਭਾਈ ਸਾਥ, ਲੇ ਕਰ ਪਹੁੰਚੇ ਕੋਟ ਰਘੁਨਾਥ ।
ਨਹਿ ਮਗ ਮੇਂ ਕਹੀਂ ਕਾਰ ਖਲਾਰੀ, ਪ੍ਰੇਮ ਕੇ ਵਸ ਹੋਏ ਬਨਵਾਰੀ ।
ਕਰੀਂ ਕਿ ਪਗ ਜਬ ਨਾਮੇ ਧਿਆਇਉ, ਗਰੜ ਚੜੇ ਗੋਬਿੰਦ ਜਿਮ ਆਇਉ ।
ਮੋਈ ਧੇਨ ਪ੍ਰਭ ਆਏ ਜੀਵਾਈ, ਬਖਸੀ ਅਪਣੇ ਭਗਤ ਵਡਿਆਈ ।
ਗਜ ਨਿਜ ਬਲ ਜਬ ਛੋਡ ਧਿਆਇਉ, ਤਤ ਛਿਨ ਪ੍ਰਭ ਜੀ ਮੁਕਤ ਕਰਾਇਉ ।
ਨ੍ਰਿਪ ਕੰਨਿਆ ਹਿਤ ਬਾਢੀ ਸੁਤ, ਹਰੀ ਰੂਪ ਧਾਰਿਓ ਸੰਜੁਗਤ ।
ਕ੍ਰਿਪ ਕੰਨਿਆ ਤਿਸ ਸੰਗ ਬਿਆਹ, ਭਓ ਕ੍ਰਿਪਤ ਤਬ ਬੇਪਰਵਾਹੀ ।
ਚੰਮੂ ਹਟਾਏ ਦੀਨ ਇਤਿ ਆਦਿ, ਕਹਾਂ ਖਤਰਾ ਜਬ ਕ੍ਰਿਸ਼ਨ ਦਮਾਦ ।
ਭੂਪ ਔਰ ਇਕ ਕਰੀ ਚੜਾਈ, ਨ੍ਰਿਪਤ ਆਏ ਕਹਿਉ ਸੁਣੋ ਜਵਾਈ ।
ਅਬ ਤੁਮ ਨਿਜ ਸੁਦਰਸਨ ਲੀਏ, ਮਮ ਰਛਾ ਪਾਂਡੋਂ ਸਮਕੀਏ ।
ਤਬ ਇਕਾਂਤ ਕਮਰੇ ਮੇਂ ਜ਼ਾਏ, ਬਾਡੀ ਸੁਤ ਲੀ ਫਾਸੀ ਖਾਏ ।
ਹਰੀ ਰੂਪ ਨਿਜ ਜਾਣ ਕੇ ਆਇਉ, ਭੇਖ ਧਾਰੀ ਕੋ ਭਯੋ ਸਹਾਇਉ ।
ਰਾਜ ਕੋ ਰਾਜ ਬਚਾਇਉ ਸਾਰੋ, ਪ੍ਰਭ ਨਿਜ ਅਪਣੋ ਬਿਰਦ ਸੰਭਾਰੋ ।
ਤਿਮ ਹਰੀ ਸੁਤ ਬਿਰਦ ਕੀ ਲਾਜ, ਰਾਖਣ ਆਏ ਤਤ ਛਿਨ ਆਜ ।
ਮਾਈ ਪਿਖਉ ਪ੍ਰਭ ਜੀ ਆਏ, ਗਿਰੀ ਪਦ ਪੰਕਜ ਮੇਂ ਭਬ ਧਾਏ ।
ਪੁਲਕਾਵਤ ਹਿਰਦੇ ਬੋਲੀ ਮਾਈ, ਬਿਰਦ ਕੀ ਲਾਜ ਰਖੋ ਰਘੁਰਾਈ ।
ਮੋਰੇ ਢਿੱਗ ਨਾ ਔਰ ਸਹਾਰਾ, ਤੁਮ ਬਿਨ ਕੋਇ ਨਾ ਸੁਤ ਰਖਵਾਰਾ ।
ਬਿਨ ਸੁਤ ਜੀਵਨ ਅਹੈ ਅਕਾਜੂ, ਸੁਤ ਨਹ ਮਿਲੇ ਧਨ-ਤੋਲ ਤਰਾਜੂ ।
ਮਮ ਔਗਨ ਚਿਤ ਨਾਹੇ ਚਿਤਾਰੋ, ਪ੍ਰਭ ਜੀ ਅਪਣਾ ਬਿਰਦ ਸੰਭਾਰੋ ।
ਤੁਮਰੇ ਗਰਿਹ ਘਾਟਾ ਨਹਿ ਕਾਈ, ਸਾਤ ਦਿਏ ਇਕ ਮਾਂਗਨ ਆਈ ।
ਮਮ ਨਿਭਾਗਣ ਕਰੋ ਸੁਭਾਗਣ, ਪੋਤਰ ਖੇਲਣ ਹਮਰੇ ਆਂਗਨ ।
ਇਮ ਪ੍ਰਭ ਜੀ ਢਿਗ ਗਿਰਾ ਅਲਾਈ, ਪ੍ਰਭ ਕੇ ਚਰਨ ਧੋਏ ਰੋਏ ਮਾਈ ।
ਮਾਈ ਕੋ ਪ੍ਰਭ ਧੀਰਜ ਦੀਨਾ, ਤਵ ਅਹਿ ਸੁਤ ਮੌਤ ਸੇ ਪੀਨਾ ।
ਹਰਨਾਮ ਸਿੰਘ ਢਿਗ ਪ੍ਰਭ ਗਏ ਤੂਰਨ, ਚਰਨ ਅੰਗੂਠਾ ਲਾਇਓ ਪੂਰਨ ।
ਭਾਲ ਮੇਂ ਜਬੇ ਅੰਗੂਠਾ ਲਾਗਾ, ਮਾਨੋ ਜਿਮ ਸੋਇਆ ਥਾ ਜਾਗਾ ।
ਹਰਖਤ ਭੇ ਸਭੀ ਨਰ-ਨਾਰੀ, ਸਤਿਗੁਰੂ ਹਮਰੀ ਪੈਜ ਸੁਆਰੀ ।
ਸੰਗਤ ਕੋਟ ਕੀ ਸਭ ਹਰਖਾਈ, ਲਾਗੇ ਮਾਈ ਕੋ ਦੇਣ ਵਧਾਈ ।
ਪ੍ਰਭ ਜੀ ਰਾਖਿਉ ਅਬ ਬਿਨ ਸਾਸਾ, ਹਮਕੋ ਨਹਿ ਥੀ ਅਬ ਕੋਈ ਆਸਾ ।

